# ਨਾਮ ਦਾ ਹੀਰਾ

## ਗਿਆਨੀ ਸੰਤ ਸਿੰਘ ਜੀ ਮਸਕੀਨ ਦੇ ਲੈਕਚਰ



੧ੴ ਸਤਿਗੁਰ ਪ੍ਰਸਾਦਿ ॥




# ਨਾਮ ਦਾ ਹੀਰਾ

ਗਿ: ਸੰਤ ਸਿੰਘ ਜੀ ਮਸਕੀਨ
ਦੇ ਚੋਣਵੇਂ ਲੇਖਾਂ ਦੀ ਪੁਸਤਕ



ਸੰਪਾਦਕ :
ਅੰਮ੍ਰਿਤ ਮੋਹਨ ਸਿੰਘ



ਪ੍ਰਕਾਸ਼ਕ :-
ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

ISBN : 81-7601-819-8

ਪਹਿਲੀ ਐਡੀਸ਼ਨ— ਫਰਵਰੀ 2007

ਭੇਟਾ : **80–00**





ਪ੍ਰਕਾਸ਼ਕ:–

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91–183–2542346, 2547974, 2557973

E.Mail : csjs@vsnl.com, csjsexports@vsnl.com

Web site: www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਦੋ ਸ਼ਬਦ

ਦਾਸ ਮਸਕੀਨ ਦੀ ਕਥਾ ਬਹੁਤ ਛੋਟੀ ਉਮਰ ਤੋਂ ਹੀ ਸੁਣਦਾ ਆ ਰਿਹਾ ਹੈ। ਉਸ ਵਕਤ ਮਸਕੀਨ ਜੀ ਸਾਡੇ ਸ਼ਹਿਰ ਲੁਧਿਆਣੇ ਗੁ: ਕਲਗੀਧਰ ਸਿੰਘ ਸਭਾ ਵਿਖੇ ਕਦੀ-ਕਦਾਈਂ ਕੁਝ ਦਿਨ ਕਥਾ ਕਰਨ ਆਉਂਦੇ ਸਨ। ਮੈਂ ਉਨ੍ਹਾਂ ਦੀ ਕਥਾ ਤੋਂ ਬਹੁਤ ਪ੍ਰਭਾਵਿਤ ਸੀ ਤੇ ਮੈਂ ਅਕਸਰ ਉਨ੍ਹਾਂ ਦੀ ਕਥਾ ਟੇਪ ਰਿਕਾਰਡ ਰਾਹੀਂ ਰਿਕਾਰਡ ਕਰ ਲੈਂਦਾ ਸੀ। ਕਿਉਂਕਿ ਕੈਸਟਾਂ ਹਰ ਵਕਤ ਸੁਣੀਆਂ ਨਹੀਂ ਜਾ ਸਕਦੀਆਂ ਸਨ ਤੇ ਨਾਲੇ ਕੈਸਟਾਂ ਖ਼ਰਾਬ ਹੋ ਜਾਣ ਦਾ ਡਰ ਸੀ। ਵੈਸੇ ਤਾਂ ਉਨ੍ਹਾਂ ਦੀ ਹਰ ਕਥਾ ਵਿਚ ਬਹੁਤ ਹੀ ਅਨਮੋਲ ਵਿਚਾਰਾਂ ਹੁੰਦੀਆਂ ਹਨ। ਇਕ ਦਿਨ ਵੈਸੇ ਹੀ ਮੇਰੇ ਮਨ ਵਿਚ ਖ਼ਿਆਲ ਆਇਆ ਕਿ ਉਨ੍ਹਾਂ ਦੀ ਕਥਾ ਵਿਚੋਂ ਕੁਝ ਖ਼ਾਸ ਖ਼ਾਸ ਨੁਕਤੇ ਨੋਟ ਕਰ ਲਏ ਜਾਣ। ਇਸ ਤਰ੍ਹਾਂ ਮੈਂ ਕੁਝ ਕੁ ਨੁਕਤੇ ਨੋਟ ਕੀਤੇ। ਕੁਝ ਨੁਕਤੇ ਲਿਖਦੇ-ਲਿਖਦੇ ਲੇਖ ਦੀ ਸ਼ਕਲ ਅਖ਼ਤਿਆਰ ਕਰ ਗਏ। ਜੈਸੇ ਕਿ ਮੈਂ ਉਨ੍ਹਾਂ ਦੀ ਕਥਾ ਵਿਚੋਂ ਕੋਈ ਜਪੁ ਸੰਬੰਧੀ ਸੁਣਿਆ ਤੇ ਫਿਰ ਕੋਈ ਹੋਰ ਕੈਸਟ ਵਿਚ ਜਪੁ ਬਾਰੇ ਕੁਝ ਚਾਨਣਾ ਸੀ, ਉਸ ਵਿਚੋਂ ਕੁਝ ਲਿਖਿਆ, ਫਿਰ ਉਨ੍ਹਾਂ ਦੀਆਂ ਹੀ ਕਿਤਾਬਾਂ ਵਿਚੋਂ ਜੋ ਉਸ ਵਿਸ਼ੇ ਨਾਲ ਸੰਬੰਧਤ ਵਿਚਾਰ ਸਨ, ਉਹ ਵੀ ਇਕੱਠੇ ਕੀਤੇ। ਗੁਰੂ ਰਾਮਦਾਸ ਜੀ ਮਹਾਰਾਜ ਨੇ ਆਪ ਮੇਹਰ ਕਰਕੇ ਸੋਧ ਬਖ਼ਸ਼ੀ ਤੇ ਉਹ ਜੋ ਨੁਕਤੇ, ਉਹ ਵਿਚਾਰ ਜੋ ਇਕ ਵਿਸ਼ੇ ਨਾਲ ਸੰਬੰਧਤ ਸਨ, ਲਿਖੇ ਤੇ ਇਹ ਲੇਖ ਦੀ ਸ਼ਕਲ ਅਖ਼ਤਿਆਰ ਕਰ ਗਏ। ਕੰਮ ਤਾਂ ਬਹੁਤ ਹੀ ਔਖਾ ਸੀ, ਪਰ ਜਿਵੇਂ ਜਿਵੇਂ ਟਾਈਮ ਮਿਲਦਾ ਗਿਆ, ਮੈਂ ਆਪਣੇ ਪੜ੍ਹਨ ਵਾਸਤੇ ਗੁਰੂ ਕ੍ਰਿਪਾ ਸਦਕਾ ਲਿਖਦਾ ਗਿਆ ਤੇ ਜਦੋਂ ਕੁਝ ਲੇਖ ਤਿਆਰ ਹੋ ਗਏ ਤਾਂ ਅਚਾਨਕ ਮੇਰੇ ਮਨ ਵਿਚ ਖ਼ਿਆਲ ਆਇਆ ਕਿ ਜੇ ਇਹ ਮਸਕੀਨ ਜੀ ਦੇ ਵਿਚਾਰ ਛੱਪ ਜਾਣ ਤਾਂ ਹੋਰ ਸੰਗਤਾਂ ਵੀ ਲਾਹਾ ਲੈ ਸਕਣ ਪਰ ਇਸ ਤਰ੍ਹਾਂ ਛਪਵਾਉਣ ਬਾਰੇ ਮੈਨੂੰ ਕਿਸੇ ਤਰ੍ਹਾਂ ਦੀ ਜਾਣਕਾਰੀ ਨਹੀਂ ਸੀ। ਇਸ ਦਰਮਿਆਨ ਸੰਯੋਗਵਸ਼ ਮੇਰੀ ਮਸਕੀਨ ਜੀ ਨਾਲ ਕੁਝ ਨੇੜਤਾ ਹੋ ਗਈ ਤੇ ਇਕ ਵਾਰ ਮੈਂ ਮਸਕੀਨ ਜੀ ਨੂੰ ਇਸ ਬਾਰੇ ਜ਼ਿਕਰ ਕੀਤਾ ਤੇ ਦਿਲੀ ਇੱਛਾ ਪ੍ਰਗਟ ਕੀਤੀ ਇਨ੍ਹਾਂ ਨੂੰ ਛਪਵਾਉਣ ਬਾਰੇ। ਅੱਗੋਂ ਮੈਨੂੰ ਮਸਕੀਨ ਜੀ ਨੇ ਕਿਹਾ ਕਿ ਕੋਈ ਗੱਲ ਨਹੀਂ, ਜਦੋਂ ਅਸੀਂ ਅੰਮ੍ਰਿਤਸਰ ਜਾਵਾਂਗੇ, ਤੂੰ ਉਥੇ ਲੈ ਆਵੀਂ, ਛਪਵਾ ਦੇਵਾਂਗੇ। ਉਸ ਤੋਂ ਬਾਅਦ ਮੈਂ ਮਸਕੀਨ ਜੀ ਨੂੰ ਅੰਮ੍ਰਿਤਸਰ ਮਿਲਿਆ ਵੀ ਸੀ ਪਰ ਇਸ ਬਾਰੇ ਗੱਲ ਨਾ ਕਰ ਸਕਿਆ, ਕਿਉਂਕਿ ਮੈਂ ਹਾਲੇ ਹੋਰ ਵੀ ਲਿਖ ਰਿਹਾ ਸੀ। ਉਸ ਤੋਂ ਬਾਅਦ ਮੈਂ ਕੁਝ ਹੋਰ ਵੀ ਲੇਖ ਇਕੱਠੇ ਕੀਤੇ ਤੇ ਫਿਰ ਹੁਣ ਦੁਬਾਰਾ ਮੇਰੇ ਮਨ ਵਿਚ ਇਨ੍ਹਾਂ ਨੂੰ ਛਪਵਾਉਣ ਦਾ ਵਿਚਾਰ ਆਇਆ ਤੇ ਜਦੋਂ ਮੈਂ

ਦਰਬਾਰ ਸਾਹਿਬ ਅੰਮ੍ਰਿਤਸਰ ਮੱਥਾ ਟੇਕਣ ਗਿਆ ਤੇ ਮੈਂ ਪਰਬਜੀਤ ਸਿੰਘ ਫਰਮ ਭਾਈ ਚਤਰ ਸਿੰਘ ਜੀਵਨ ਸਿੰਘ ਨਾਲ ਗੱਲ ਕੀਤੀ ਤਾਂ ਇਨ੍ਹਾਂ ਨੇ ਬਹੁਤ ਫ਼ਰਾਖ਼ ਦਿਲੀ ਨਾਲ ਕਿਹਾ ਕਿ ਲਿਆਉ ਅਸੀਂ ਛਾਪ ਦਿੰਦੇ ਹਾਂ। ਮੈਂ ਇਨ੍ਹਾਂ ਦਾ ਬਹੁਤ ਧੰਨਵਾਦੀ ਹਾਂ।

ਦੂਸਰਾ ਇਹ ਜੋ ਲੇਖ ਹਨ, ਇਹ ਮੈਂ ਟੇਪ ਰਿਕਾਰਡ ਤੋਂ ਸੁਣ ਕੇ ਤੇ ਮਸਕੀਨ ਜੀ ਦੀਆਂ ਪਹਿਲਾਂ ਲਿਖੀਆਂ ਕਿਤਾਬਾਂ ਵਿਚੋਂ ਨੁਕਤੇ ਇਕੱਠੇ ਕਰ ਕੇ ਲਿਖੇ ਹਨ। ਜੋ ਗੁਰਬਾਣੀ ਦੀਆਂ ਉਦਾਹਰਣਾਂ ਹਨ, ਜੋ ਮੈਨੂੰ ਪੂਰੀ ਤਰ੍ਹਾਂ ਸਮਝ ਵਿਚ ਆਈਆਂ, ਉਹ ਆਪਣੇ ਵੱਲੋਂ ਤਾਂ ਸ਼ੁੱਧ ਕਰਕੇ ਲਿਖੀਆਂ ਹਨ, ਫਿਰ ਵੀ ਤਰੁੱਟੀਆਂ ਰਹਿ ਗਈਆਂ ਹੋਣਗੀਆਂ। ਮੈਂ ਕੋਈ ਲੇਖਕ ਨਹੀਂ ਹਾਂ, ਮੈਂ ਤਾਂ ਸੰਗਤਾਂ ਦੇ ਚਰਨਾਂ ਦੀ ਧੂੜ ਦੇ ਬਰਾਬਰ ਵੀ ਨਹੀਂ ਹਾਂ। ਇਹ ਮਸਕੀਨ ਜੀ ਦੇ ਵਿਚਾਰ ਲਿਖਦਿਆਂ ਅਨੇਕਾਂ ਗ਼ਲਤੀਆਂ ਮੇਰੇ ਕੋਲੋਂ ਹੋ ਗਈਆਂ ਹੋਣਗੀਆਂ, ਉਸ ਲਈ ਮੈਂ ਦੋਨੋਂ ਹੱਥ ਜੋੜ ਕੇ ਮਾਫ਼ੀ ਮੰਗਦਾ ਹਾਂ। ਆਸ ਹੈ ਸੰਗਤਾਂ ਲਾਹਾ ਪ੍ਰਾਪਤ ਕਰਨਗੀਆਂ।

ਦਾਸ



ਅੰਮ੍ਰਿਤ ਮੋਹਨ ਸਿੰਘ
ਲੁਧਿਆਣਾ
ਫੋਨ: 98888-47244
ਘਰ : 0161-2723738

# ਤਤਕਰਾ

# ਨਾਮ ਦਾ ਹੀਰਾ

ਖੋਜਿਆ ਤਾਂ ਬੰਦੇ ਨੇ ਬਹੁਤ ਕੁਝ ਹੈ ਤੇ ਖੋਜਣ ਵਾਲੀ ਬਿਰਤੀ ਵੀ ਪ੍ਰਭੂ ਨੇ ਮਨੁੱਖ ਨੂੰ ਦਿੱਤੀ ਹੈ। ਇਸ ਵਾਸਤੇ ਬੰਦੇ ਨੇ ਸਾਗਰ ਦੇ ਗਹਿਰੇ ਤਲ ਵਿਚੋਂ ਮੋਤੀ ਲੱਭੇ ਹਨ, ਪਹਾੜਾਂ ਨੂੰ ਖੋਦ ਕੇ ਬੰਦੇ ਨੇ ਹੀਰਾ, ਸੋਨਾ, ਚਾਂਦੀ, ਤਾਂਬਾ ਲੱਭਿਆ ਹੈ, ਪਰ ਜੀਵਨ ਨੂੰ ਖੋਜ ਕੇ ਪਰਮ ਆਨੰਦ ਪ੍ਰਗਟ ਕਰਨਾ ਮਨੁੱਖ ਭੁੱਲ ਗਿਆ ਹੈ ਕਿ ਉਹ ਇਸ ਜੀਵਨ ਦੀ ਖਾਨ ਵਿਚ ਹੈ। ਕਾਸ਼ ਕਿ ਇਹ ਲੱਭੇ ਤੇ ਖੋਜੇ।

*'ਹਰ ਖੋਜਹੁ ਵਡਭਾਗੀਹੋ'*

ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਹਨ ਕਿ ਐ ਵੱਡੇ ਭਾਗਾਂ ਵਾਲਿਉ ! ਸਾਗਰ ਵਿਚੋਂ ਤੂੰ ਬਹੁਤ ਕੁਝ ਲੱਭ ਲਿਆ ਹੈ, ਪਰ ਜੀਵਨ ਰੂਪੀ ਸਾਗਰ ਵਿਚ ਤੂੰ ਡੁਬਕੀ ਨਹੀਂ ਮਾਰੀ। ਇਸ ਦੇ ਵਿਚ ਵੀ ਬਹੁਤ ਕੁਝ ਪਿਆ ਹੈ ਅਤੇ ਐਸਾ ਹੀਰਾ ਪਿਆ ਹੈ, ਜਿਸਦੇ ਮਿਲਦਿਆਂ ਜਗਤ ਦੇ ਸਾਰੇ ਹੀਰੇ ਫਿੱਕੇ ਪੈ ਜਾਣਗੇ। ਅਜੇ ਉਸ ਹੀਰੇ ਦਾ ਸਾਨੂੰ ਪਤਾ ਨਹੀਂ। ਸਤਸੰਗ ਦੀ ਮਹਿਮਾ ਇਸ ਵਾਸਤੇ ਹੈ ਕਿ ਬੰਦੇ ਨੂੰ ਉਸ ਗੁਪਤ ਨਾਮ, ਉਸ ਗੁਪਤ ਰੱਸ ਦਾ ਪਤਾ ਲੱਗ ਸਕੇ ਤੇ ਫਿਰ ਉਸ ਦੀ ਪਿਆਸ ਵੀ ਪੈਦਾ ਹੋ ਜਾਏ ਤਾਂਕਿ ਉਸਦੀ ਪ੍ਰਾਪਤੀ ਲਈ ਚੇਸ਼ਟਾ ਕਰੇ, ਉੱਦਮ ਕਰੇ। ਸਤਸੰਗ ਦੀ ਇਤਨੀ ਮਹਾਨਤਾ ਹੈ। ਨਾਮ ਰੂਪੀ ਹੀਰੇ ਦਾ ਪਤਾ ਚਲ ਸਕੇ, ਇਹ ਸਤਸੰਗ ਹੈ, ਸਤਸੰਗ ਤੋਂ ਬਿਨਾਂ ਪਤਾ ਨਹੀਂ ਚਲਦਾ। ਆਮ ਬੰਦਿਆਂ ਨੂੰ ਕੋਈ ਬੋਧ ਨਹੀਂ ਹੈ ਕਿ ਨਾਮ ਵੀ ਕੋਈ ਰੱਸ ਹੈ, ਪ੍ਰਮਾਤਮਾ ਵੀ ਕੋਈ ਅਨੰਦ ਹੈ। ਪਦਾਰਥ ਦਾ ਪਤਾ ਹੈ, ਪ੍ਰਮਾਤਮਾ ਦਾ ਪਤਾ ਨਹੀਂ। ਸੰਸਾਰ ਦਾ ਪਤਾ ਹੈ, ਨਿਰੰਕਾਰ ਦਾ ਪਤਾ ਨਹੀਂ ਹੈ।

ਤਾਂ ਹੀ ਤੇ ਭਗਤ ਕਬੀਰ ਜੀ ਦੁਖਦ ਹੋ ਕੇ ਕਹਿੰਦੇ ਹਨ ਕਿ ਮੇਰੇ ਕੋਲ ਇਕ ਹੀਰਾ ਹੈ ਤੇ ਮੈਂ ਚਾਹੁੰਦਾ ਹਾਂ ਕਿ ਇਹ ਦੂਸਰਿਆਂ ਕੋਲ ਵੀ ਹੋਵੇ ਤੇ ਕਿਸੇ ਨੂੰ ਦੇਵਾਂ। ਪਰ ਕਬੀਰ ਜੀ ਕਹਿੰਦੇ ਹਨ ਕਿ ਇਕ ਮਜਬੂਰੀ ਹੈ ਕਿ ਬਜ਼ਾਰ ਹੀ ਨਹੀਂ ਹੈ, ਜਿੱਥੇ ਬੈਠ ਕੇ ਮੈਂ ਇਹ ਹੀਰਾ ਵੇਚਾਂ। ਬਹੁਤ ਕੀਮਤੀ ਸਲੋਕ ਹੈ ਇਹ ਭਗਤ ਕਬੀਰ ਜੀ ਦਾ :-

*'ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨਾ ਖੋਲੁ॥*
*ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥'*

(ਅੰਗ ੧੩੬੫)

ਕਬੀਰ ਜੀ ਕਹਿੰਦੇ ਹਨ 'ਨਹੀ ਪਟਣੁ' ਕੋਈ ਬਜ਼ਾਰ ਹੀ ਨਹੀਂ ਹੈ, ਮੈਂ ਕਿੱਥੇ ਵੇਚਾਂ। ਬਜਾਰ ਤਾਂ ਹਨ। ਕਿਧਰੇ ਕਪੜਾ ਵਿਕਦਾ ਹੈ, ਕਿਧਰੇ ਇੱਟਾਂ ਵਿਕਦੀਆਂ ਹਨ, ਕਿਧਰੇ ਲੱਕੜਾਂ ਵਿਕਦੀਆਂ ਹਨ ਤੇ ਕਿਧਰੇ ਸਬਜ਼ੀ ਮੰਡੀ ਹੈ, ਕਿਧਰੇ ਫਰੂਟ ਮੰਡੀ ਹੈ ਅਤੇ ਕਿਧਰੇ ਕੋਈ ਹੋਰ ਚੀਜ਼ ਦਾ ਬਜ਼ਾਰ ਹੈ, ਪਰ ਜਿਹੜੀ ਚੀਜ਼ ਮੇਰੇ ਕੋਲ ਹੈ, ਇਸ ਦਾ ਕੋਈ ਬਜ਼ਾਰ ਹੀ ਨਹੀਂ ਹੈ। ਅੱਗੋਂ ਕਹਿੰਦੇ ਹਨ ਕਿ ਮੈਨੂੰ ਫਿਰ ਮਜਬੂਰਨ ਉੱਥੇ ਬੈਠ ਕੇ ਵੇਚਣਾ ਪੈਂਦਾ ਹੈ, ਜਿੱਥੇ ਕਪੜਾ ਵਿਕਦਾ ਹੈ, ਲਕੜਾਂ, ਪੱਥਰ ਵਿਕਦਾ ਹੈ। ਵਪਾਰੀ ਆਉਂਦੇ ਹਨ ਉੱਥੇ ਕਪੜੇ ਦੇ, ਲੱਕੜ ਦੇ, ਪੱਥਰ ਦੇ, ਫਰੂਟ ਦੇ। ਕਿਉਂਕਿ ਬਜਾਰ ਹੀ ਇਨ੍ਹਾਂ ਚੀਜਾਂ ਦੇ ਹਨ, ਤਾਂ ਵਪਾਰੀ ਵੀ ਇਨ੍ਹਾਂ ਹੀ ਚੀਜ਼ਾਂ ਦੇ ਆਉਂਦੇ ਹਨ। ਆਮ ਦੇਖਣ ਵਿਚ ਆਇਆ ਹੈ ਕਿ ਗੁਰਪੁਰਬ ਮਨਾਇਆ ਜਾ ਰਿਹਾ ਹੁੰਦਾ ਹੈ ਗੁਰੂ ਨਾਨਕ ਦੇਵ ਜੀ ਦਾ, ਆਸਾ ਕੀ ਵਾਰ ਦਾ ਕੀਰਤਨ ਹੋ ਗਿਆ ਹੈ ਤੇ ਸ਼ਬਦ ਦੀ ਵੀਚਾਰ ਹੋ ਗਈ ਹੈ, ਪਰ ਆਮ ਲੋਕਾਂ ਦੀ ਰੁੱਚੀ ਹੁੰਦੀ ਹੈ ਕਿ ਕੋਈ ਸਪੈਸ਼ਲ ਪ੍ਰੋਗ੍ਰਾਮ ਨਹੀਂ ਹੋਇਆ, ਕੋਈ ਟੋਏ-ਟੱਪੇ, ਕੋਈ ਗੀਤ-ਸੰਗੀਤ। ਆਸਾ ਕੀ ਵਾਰ ਤੇ ਸ਼ਬਦ ਦੀ ਵੀਚਾਰ ਤਾਂ ਐਵੇਂ ਹੀ ਹੈ, ਤਾਂ ਇਕ ਗੱਲ ਸਪਸ਼ਟ ਹੋ ਗਈ ਕਿ ਜਿਤਨਾ ਇਕੱਠ ਹੈ, ਜੇ ਸਾਰਿਆਂ ਦੀ ਰੁੱਚੀ ਇਸ ਢੰਗ ਨਾਲ ਹੋਵੇ ਤਾਂ ਬਜ਼ਾਰ ਨਹੀਂ ਹੈ।

ਕਬੀਰ ਜੀ ਕਹਿੰਦੇ ਹਨ ਪਹਿਲੇ ਤਾਂ ਬਜ਼ਾਰ ਹੀ ਨਹੀਂ ਹੈ, ਤੇ ਜੇ ਮੈਂ ਕਿਸੇ ਓਪਰੇ ਬਜ਼ਾਰ ਵਿਚ ਬੈਠ ਜਾਵਾਂ, ਜਿੱਥੇ ਆਮ ਪਦਾਰਥ ਵਿੱਕਦੇ ਹਨ, ਰਾਮ ਨਾਮ ਦਾ ਹੀਰਾ ਨਹੀਂ, ਤਾਂ *'ਨਹੀ ਪਟਣੁ ਨਹੀ ਪਾਰਖੂ'* ਕੋਈ ਪਾਰਖੂ ਹੀ ਨਹੀਂ। ਪਾਰਖੂ ਆਉਂਦੇ ਹਨ ਉਥੇ ਲੱਕੜਾਂ ਦੇ, ਕੋਇਲੇ ਦੇ, ਪੱਥਰ ਦੇ, ਕੱਪੜੇ ਦੇ ਪਰ ਜਿਹੜੀ ਚੀਜ਼ ਮੇਰੇ ਕੋਲ ਹੈ, ਉਸ ਦਾ ਕੋਈ ਪਾਰਖੂ ਨਹੀਂ ਹੈ। ਕਬੀਰ ਜੀ ਕਹਿੰਦੇ ਹਨ ਕਿ ਕਦੀ ਕਦਾਈਂ ਐਸਾ ਵੀ ਹੋ ਜਾਂਦਾ ਹੈ ਕਿ ਕੋਈ ਪਾਰਖੂ ਵੀ ਆ ਜਾਂਦਾ ਹੈ। ਉਸ ਨੂੰ ਪਤਾ ਹੈ ਕਿ ਰਾਮ ਨਾਮ ਕੀ ਹੈ। ਉਸਨੂੰ ਪਤਾ ਹੈ ਕਿ ਜਗਤ ਦਾ ਰੱਸ ਕੁਝ ਵੀ ਨਹੀਂ ਤੇ ਇਤਨਾ ਵੀ ਪਤਾ ਹੈ ਕਿ ਨਾਮ ਰੱਸ ਇਸ ਤੋਂ ਉੱਚਾ ਹੈ, ਪਰ ਕਬੀਰ ਜੀ ਕਹਿੰਦੇ ਹਨ ਕਿ ਉਹ ਗਾਹਕ ਨਹੀਂ ਹੈ, ਖ਼ਰੀਦਦਾਰ ਨਹੀਂ ਹੈ, ਅਜੇ ਸੰਸਾਰ ਦੀ ਪਕੜ ਹੈ। ਬੜੇ ਬੜੇ ਗਿਆਨੀ ਦਾਰਸ਼ਨਿਕ ਮਿਲਦੇ ਹਨ, ਅਰਥ ਬੋਧ ਦਾ ਵੀ ਪਤਾ ਹੈ, ਬਾਣੀ ਜੋ ਕੁਝ ਕਹਿ ਰਹੀ ਹੈ, ਉਸ ਦਾ ਵੀ ਪਤਾ ਹੈ ਪਰ ਜੋ ਕੁਝ ਕਹਿ ਰਹੀ ਹੈ, ਉਸਦੇ ਖ਼ਰੀਦਦਾਰ ਨਹੀਂ ਹਨ। ਪਾਰਖੂ ਤਾਂ ਬਹੁਤ ਹਨ। ਕਹਿ ਦੇਣਗੇ ਕਿ ਇਥੇ ਤੂੰ ਸਿਹਾਰੀ ਨਹੀਂ ਲਿਆਂਦੀ, ਇਥੇ ਨੂੰ ਬਿਸ਼ਰਾਮ ਨਹੀਂ ਦਿੱਤਾ, ਇਥੇ ਤੇਰੀ ਤਰਜ਼ੇ ਬਿਆਨੀ ਠੀਕ ਨਹੀਂ। ਪਾਰਖੂ ਤਾਂ ਬਹੁਤ ਹਨ, ਪਰ ਖ਼ਰੀਦਦਾਰ ਨਹੀਂ ਹਨ। ਤਾਂ ਹੀ ਤਾਂ ਕਬੀਰ ਗਿਲਾ ਪਏ ਕਰਦੇ ਹਨ ਕਿ ਪਹਿਲੇ ਤਾਂ ਕੋਈ ਬਜ਼ਾਰ ਹੀ ਨਹੀਂ, ਤੇ ਜੇ ਕਿਸੇ ਹੋਰ ਬਜ਼ਾਰ ਵਿਚ ਬੈਠ ਜਾਈਏ ਤਾਂ ਕੋਈ ਪਾਰਖੂ ਹੀ ਨਹੀਂ, ਤੇ ਜੇ ਕੋਈ ਪਾਰਖੂ ਆ ਜਾਵੇ ਤਾਂ ਉਹ ਖ਼ਰੀਦਦਾਰ ਹੀ ਨਹੀਂ ਹੈ। ਤੇ ਅੱਗੇ ਕਬੀਰ ਜੀ ਕਹਿੰਦੇ ਹਨ ਕਦੀ ਕੋਈ ਐਸਾ ਵੀ ਖ਼ੁਸ਼ਕਿਸਮਤ ਦਿਹਾੜਾ ਆ ਜਾਂਦਾ ਹੈਕਿ ਕੋਈ ਖ਼ਰੀਦਦਾਰ ਵੀ ਆ ਜਾਂਦਾ ਹੈ। ਉਹ ਪਾਰਖੂ ਵੀ ਹੈ, ਉਹ ਗਾਹਕ ਵੀ ਹੈ ਪਰ

ਕਹਿੰਦੇ ਹਨ ਇਕ ਬਦਕਿਸਮਤੀ ਹੈ ਕਿ ਉਹ ਮੁੱਲ ਨਹੀਂ ਦੇਣਾ ਚਾਹੁੰਦਾ 'ਨਹੀ ਗਾਹਕੁ ਨਹੀ ਮੋਲੁ' ਇਸ ਵਾਸਤੇ ਫਿਰ ਸੌਦਾ ਨਹੀਂ ਬਣਦਾ। ਖ਼ਰੀਦਦਾਰ ਤਾਂ ਹੈ, ਲੈਣਾ ਵੀ ਚਾਹੁੰਦਾ ਹੈ, ਪਰ ਬਦਲੇ ਵਿਚ ਮੁੱਲ ਨਹੀਂ ਦੇਣਾ ਚਾਹੁੰਦਾ। ਅੰਮ੍ਰਿਤ ਦਾ ਰੱਸ ਮਾਣਨਾ ਚਾਹੁੰਦਾ ਹੈ, ਪਰ ਸ਼ਰਾਬ ਦਾ ਰੱਸ ਵੀ ਨਹੀਂ ਛੱਡਣਾ ਚਾਹੁੰਦਾ। ਨਾਮ ਦਾ ਰੱਸ ਮਾਣਨਾ ਚਾਹੁੰਦਾ ਹੈ, ਪਰ ਵਿਕਾਰਾਂ ਦਾ ਰੱਸ ਵੀ ਨਹੀਂ ਛੱਡਣਾ ਚਾਹੁੰਦਾ। ਪ੍ਰਮਾਤਮਾ ਨਾਲ ਜੁੜਨਾ ਚਾਹੁੰਦਾ ਹੈ, ਪਰ ਯਾਰੀ ਝੂਠਿਆਂ ਦੀ ਵੀ ਨਹੀਂ ਛੱਡਣਾ ਚਾਹੁੰਦਾ। ਮੁੱਲ ਨਹੀਂ ਦੇਣਾ ਚਾਹੁੰਦਾ।

ਕਬੀਰ ਜੀ ਕਹਿੰਦੇ ਹਨ ਕਿ ਪ੍ਰਿਥਮ ਕੋਈ ਬਚਾਰ ਹੀ ਨਹੀਂ ਹੈ। ਮੈਂ ਰੱਬ ਦੀ ਗੱਲ ਕਿਥੇ ਕਰਾਂ, ਕੋਈ ਸੁਣਨ ਨੂੰ ਤਿਆਰ ਹੀ ਨਹੀਂ ਹੈ। ਦੱਸ ਨੌਜਆਨ ਜਿਥੇ ਬੈਠੇ ਹੋਣ, ਫ਼ਿਲਮ ਐਕਟਰਾਂ ਦੀ ਚਰਚਾ ਕਰਨਗੇ। ਦੱਸ ਬੁੱਢੇ ਜਿੱਥੇ ਬੈਠੇ ਹੋਣ, ਰਾਜਨੀਤੀ ਦੀ ਚਰਚਾ ਕਰਨਗੇ ਹਰ ਵਕਤ। ਗੁਰਦੁਆਰੇ ਵੜਦਿਆਂ ਪਹਿਲੇ ਅਖ਼ਬਾਰ ਲੱਭਣਗੇ, ਬਈ ਪੁਰਖਾ! ਪਹਿਲੇ ਕੀਰਤਨ ਸੁਣ ਲੈ, ਕਥਾ ਸੁਣ ਲੈ, ਫਿਰ ਪੜ੍ਹ ਲਵੀਂ ਅਖ਼ਬਾਰ, ਸਾਰਾ ਦਿਨ ਪਿਆ ਹੈ। ਅਖ਼ਬਾਰ ਪੜ੍ਹ ਕੇ ਜਿੰਨੇ ਪਹਿਲੇ ਹੀ ਆਪਣਾ ਮਨ ਖਿੰਡਾ ਲਿਆ ਹੈ, ਹੁਣ ਮੁਸ਼ਕਲ ਹੈ ਇਸਦਾ ਮਨ ਕੀਰਤਨ ਵਿਚ ਜੁੜੇ। ਬਾਅਦ ਵਿਚ ਪੜ੍ਹ ਲਵੀਂ, ਸੰਸਾਰ ਦੀ ਗੱਲ ਹੈ, ਪਹਿਲੇ ਸਵੇਰੇ-ਸਵੇਰੇ ਤੇਰਾ ਮਨ ਤਾਜ਼ਾ ਹੈ, ਸਰੀਰ ਤਾਜ਼ਾ ਹੈ, ਨਿਰੰਕਾਰ ਦੀ ਗੱਲ ਸੁਣ ਲੈ, ਪਰ ਹੁਣ ਤਾਂ ਸਵੇਰ ਉਠਦਿਆਂ ਨਿਤਨੇਮ ਹੀ ਅਖ਼ਬਾਰ ਦਾ ਹੈ। ਮੈਂ ਬੜੇ ਰਾਜਨੀਤਕ ਦੇਖੇ ਹਨ ਆਪਣੀ ਕੌਮ ਦੇ, ਹੈਰਾਨਗੀ ਹੋਈ, ਜਿਨ੍ਹਾਂ ਦੇ ਹੱਥ ਵਿਚ ਸਵੇਰੇ-ਸਵੇਰੇ ਗੁਟਕਾ ਹੋਣਾ ਚਾਹੀਦਾ ਸੀ, ਉਨ੍ਹਾਂ ਦੇ ਹੱਥ ਵਿਚ ਅਖ਼ਬਾਰਾਂ ਹੀ ਹੁੰਦੀਆਂ ਹਨ। ਉਹਨਾਂ ਦਾ ਹੀ ਨਿਤਨੇਮ ਕਰਦੇ ਹਨ।

ਕਬੀਰ ਜੀ ਕਹਿੰਦੇ ਹਨ ਕਿ ਮੈਂ ਕਿਥੇ ਧਰਮ ਦੀ ਗੱਲ ਕਰਾਂ, ਕੋਈ ਬਚਾਰ ਹੀ ਨਹੀਂ ਹੈ, ਕੋਈ ਸੁਣਨ ਨੂੰ ਤਿਆਰ ਹੀ ਨਹੀਂ ਹੈ, ਤੇ ਜੇ ਮੈਂ ਗੱਲ ਕਰ ਦਿਆਂ ਤਾਂ ਕੋਈ ਪਾਰਖੂ ਹੀ ਨਹੀਂ ਹੈ, ਤੇ ਜੇ ਕੋਈ ਪਾਰਖੂ ਆ ਜਾਏ ਤਾਂ ਉਹ ਖ਼ਰੀਦਦਾਰ ਹੀ ਨਹੀਂ ਹੈ, ਤੇ ਜੇ ਕੋਈ ਖ਼ਰੀਦਦਾਰ ਵੀ ਆ ਜਾਏ ਤਾਂ ਉਹ ਮੁੱਲ ਨਹੀਂ ਦੇਣਾ ਚਾਹੁੰਦਾ। ਮੁੱਲ ਤਾਂ ਇਹ ਮਨ ਹੈ। ਮੁੱਲ ਤਾਂ ਆਪਣੇ ਇਹ ਵਿਚਾਰ ਹਨ, ਮੁੱਲ ਤਾਂ ਆਪਣਾ ਅਹੰਕਾਰ ਹੈ ਤੇ ਕੋਈ ਮੁੱਲ ਦੇਣ ਨੂੰ ਤਿਆਰ ਨਹੀਂ। ਆਪ ਇਸ ਵਾਸਤੇ ਹੀ ਕਹਿੰਦੇ ਹਨ

'ਰਾਮ ਪਦਾਰਥ ਪਾਇਕੈ ਕਬੀਰਾ ਗਾਂਠਿ ਨਾ ਖੋਲ॥'

ਕਾਹਨੂੰ ਇਹ ਗੱਠੜੀ ਖੋਲ੍ਹਦਾ ਹੈਂ, ਆਪਣੇ ਆਪ ਨੂੰ ਕਹਿੰਦੇ ਹਨ, ਇਸ ਵਿਚ ਜੋ ਕੁਝ ਹੈ, ਉਸਦੇ ਕੋਈ ਪਾਰਖੂ ਨਹੀਂ ਹਨ, ਕੋਈ ਖ਼ਰੀਦਦਾਰ ਨਹੀਂ ਹਨ, ਕੋਈ ਮੁੱਲ ਦੇਣ ਨੂੰ ਹੀ ਤਿਆਰ ਨਹੀਂ ਹਨ।



# ਭਾਈ ਪਰਾਪਤਿ ਮਾਨੁਖ ਦੇਹੁਰੀਆ ॥
# ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥

ਸਾਨੂੰ ਇਹ ਮਨੁੱਖਾ ਜਨਮ ਬੜੀ ਲੰਬੀ ਯਾਤਰਾ ਤੋਂ ਬਾਅਦ ਮਿਲਿਆ ਹੈ। ਇਹ ਮਨੁੱਖ ਜਨਮ ਰੱਬ ਨਾਲ ਮਿਲਣ ਵਾਸਤੇ ਹੈ। ਰੱਬ ਨਾਲ ਮਿਲਣ ਦੀ ਇਹ ਵਾਰੀ ਹੈ। ਪੱਥਰ ਬੜੀ ਲੰਬੀ ਯਾਤਰਾ ਤੋਂ ਬਾਅਦ ਬਨਸਪਤੀ ਬਣਦਾ ਹੈ। ਬਨਸਪਤੀ ਲੰਬੀ ਯਾਤਰਾ ਤੋਂ ਬਾਅਦ ਪਸ਼ੂ ਪੰਛੀ ਬਣਦੀ ਹੈ। ਪਸ਼ੂ ਪੰਛੀ ਲੰਬੀ ਯਾਤਰਾ ਤੋਂ ਬਾਅਦ ਮਨੁੱਖ ਬਣਦੇ ਹਨ। ਪੱਥਰ ਦੀ ਵਾਰੀ ਹੈ ਬਨਸਪਤੀ ਬਨਣ ਦੀ, ਬਨਸਪਤੀ ਦੀ ਵਾਰੀ ਹੈ ਪਸ਼ੂ ਪੰਛੀ ਬਨਣ ਦੀ, ਪਸ਼ੂ ਪੰਛੀ ਦੀ ਵਾਰੀ ਹੈ ਮਨੁੱਖ ਬਨਣ ਦੀ, ਪਰ ਮਨੁੱਖ ਦੀ ਵਾਰੀ ਹੈ ਰੱਬ ਦਾ ਰੂਪ ਹੋਣ ਦੀ।

ਪ੍ਰਾਕ੍ਰਿਤਕ ਨਿਯਮ ਮੁਤਾਬਿਕ ਪੱਥਰ ਸਮਾਂ ਪਾ ਕੇ ਇਕ ਦਿਨ ਬਨਸਪਤੀ ਬਣ ਜਾਵੇਗਾ। ਬਨਸਪਤੀ ਅਗਾਂਹ ਪਸ਼ੂ ਪੰਛੀ ਦੀ ਜੂਨ ਵਿਚ ਪੈ ਜਾਏਗੀ। ਪਸ਼ੂ ਪੰਛੀ ਵੀ ਆਖ਼ਰ ਇਕ ਦਿਨ ਮਨੁੱਖ ਦੀ ਜੂਨ ਵਿਚ ਆ ਜਾਣਗੇ, ਪ੍ਰੰਤੂ ਮਨੁੱਖ ਸਿਰਫ਼ ਅੱਗੇ ਹੀ ਨਹੀਂ ਜਾ ਸਕਦਾ। ਮਨੁੱਖ ਇਕ ਚੌਂਕ ਵਿਚ ਖੜਾ ਹੈ। ਮਨੁੱਖਾ ਜਨਮ ਇਕ ਚੌਂਕ ਹੈ ਅਤੇ ਮਨੁੱਖ ਸੱਜੇ ਵੀ ਜਾ ਸਕਦਾ ਹੈ, ਖੱਬੇ ਵੀ ਜਾ ਸਕਦਾ ਹੈ, ਪਿੱਛੇ ਵੀ ਜਾ ਸਕਦਾ ਹੈ ਅਤੇ ਅੱਗੇ ਵੀ ਜਾ ਸਕਦਾ ਹੈ। ਮਨੁੱਖ ਵਿਚ ਇਹ ਚਾਰੋਂ ਹੀ ਸੰਭਾਵਨਾਵਾਂ ਹਨ। ਜੇ ਇਹ ਅੱਗੇ ਜਾਵੇ ਤਾਂ ਪ੍ਰਭੂ ਦਾ ਰੂਪ ਹੋ ਜਾਵੇਗਾ। ਜੇ ਇਹ ਸੱਜੇ ਜਾਵੇ ਤਾਂ ਇਹ ਦੇਵਤਾ ਹੋ ਜਾਵੇਗਾ। ਜੇ ਇਹ ਖੱਬੇ ਜਾਵੇ ਤਾਂ ਭੂਤ-ਪ੍ਰੇਤ ਹੋ ਜਾਵੇਗਾ ਅਤੇ ਜੇ ਇਹ ਪਿੱਛੇ ਹੀ ਚਲਾ ਗਿਆ ਤਾਂ ਪਸ਼ੂ ਹੋ ਜਾਵੇਗਾ ਤੇ ਜੇ ਇਹ ਕਿਧਰੇ ਵੀ ਨਾ ਗਿਆ ਤਾਂ ਉਥੇ ਹੀ ਚੌਂਕ ਵਿਚ, ਮਰ ਕੇ ਫਿਰ ਮਨੁੱਖ ਬਣੇਗਾ। ਮਰ ਕੇ ਫਿਰ ਮਨੁੱਖ ਬਣਨਾ ਇਹ ਤਾਂ ਇਸ ਤਰ੍ਹਾਂ ਹੈ ਕਿ ਜਿਵੇਂ ਕੋਈ ਬੱਚਾ ਪਹਿਲੀ ਕਲਾਸ ਤੋਂ ਬਾਅਦ ਦੂਜੀ, ਤੀਜੀ, ਚੌਥੀ ਅਤੇ ਸਮਾਂ ਪਾ ਕੇ ਮਿਹਨਤ ਕਰਕੇ ਬੀ.ਏ., ਐਮ.ਏ. ਤਕ ਕਰ ਜਾਏ ਅਤੇ ਉਸ ਤੋਂ ਬਾਅਦ ਉਸਨੂੰ ਆਖ ਦਿੱਤਾ ਜਾਏ ਕਿ ਹੁਣ ਤੂੰ ਫਿਰ ਪਹਿਲੀ ਕਲਾਸ ਵਿਚ ਬੈਠ। ਜੋ ਕਲਾਸਾਂ ਪੜ੍ਹ ਆਇਆ ਹੈਂ, ਉਹ ਫਿਰ ਪੜ੍ਹ, ਇਸ ਤੋਂ ਵੱਧ ਉਸ ਲਈ ਹੋਰ ਕੋਈ ਦੁੱਖ ਦੀ ਗੱਲ ਨਹੀਂ। ਬਿਲਕੁਲ ਇਸੇ ਤਰ੍ਹਾਂ ਕੋਈ ਮਨੁੱਖ ਜੰਮਿਆ, ਪੜ੍ਹਿਆ, ਲਿਖਿਆ, ਥੋੜ੍ਹਾ ਵੱਡਾ ਹੋਇਆ ਤਾਂ ਉਸ ਦਾ ਵਿਆਹ ਹੋਇਆ, ਬੱਚੇ ਹੋਏ। ਉਨ੍ਹਾਂ ਦੀ ਪਾਲਨਾ ਕੀਤੀ, ਉਨ੍ਹਾਂ ਨੂੰ ਪੜ੍ਹਾਇਆ, ਉਨ੍ਹਾਂ ਦੇ ਵਿਆਹ ਕੀਤੇ। ਫਿਰ ਇਹ ਬੁੱਢਾ ਹੋ ਗਿਆ। ਜ਼ਿੰਦਗੀ ਵਿਚ ਕਈ ਤਰ੍ਹਾਂ ਦੇ ਉਤਾਰ-ਚੜ੍ਹਾਅ ਦੇਖੇ, ਦੁੱਖ-ਸੁੱਖ ਭੋਗੇ ਤੇ ਫਿਰ ਇਹ

ਮਰ ਗਿਆ। ਹੁਣ ਇਸ ਨੂੰ ਆਖ ਦਿੱਤਾ ਜਾਏ ਕਿ ਤੂੰ ਫਿਰ ਬੱਚਾ ਬਣੇਂਗਾ, ਫਿਰ ਪੜ੍ਹਾਈ ਲਿਖਾਈ ਕਰੇਂਗਾ, ਫਿਰ ਤੇਰਾ ਵਿਆਹ ਹੋਏਗਾ, ਫਿਰ ਤੇਰੇ ਬੱਚੇ ਹੋਣਗੇ, ਫਿਰ ਉਨ੍ਹਾਂ ਦੀ ਪਾਲਣਾ ਕਰੇਂਗਾ ਅਤੇ ਆਪਣੇ ਕਰਮਾਂ ਮੁਤਾਬਿਕ ਦੁੱਖ ਵੀ ਭੋਗੇਂਗਾ। ਜੋ ਕੰਮ ਪਿੱਛਲੇ ਜਨਮ ਵਿਚ ਕੀਤੇ ਸਨ, ਉਹ ਹੀ ਫਿਰ ਕਰੇਂਗਾ, ਬਿਲਕੁਲ ਉਸੇ ਤਰ੍ਹਾਂ ਜਿਵੇਂ ਐਮ.ਏ. ਕਰ ਚੁੱਕੇ ਬੱਚੇ ਨੂੰ ਆਖ ਦਿੱਤਾ ਜਾਏ ਕਿ ਤੂੰ ਹੁਣ ਪਹਿਲੀ ਕਲਾਸਾਂ ਫਿਰ ਕਰ। ਇਹ ਬਹੁਤ ਦੁੱਖ ਦੀ ਗੱਲ ਹੈ।

## *ਦੇਵਤਾ –*

ਜਿਵੇਂ 100 ਮੀਲ ਦੀ ਵਾਟ ਹੋਵੇ ਤੇ 90 ਮੀਲ ਚੱਲ ਚੁੱਕਾ ਹੋਵੇ ਤੇ ਸਰੀਰ ਦਾ ਅੰਤ ਹੋ ਜਾਵੇ, ਐਸੇ ਮਨੁੱਖ ਨੂੰ ਦੇਵਤਾ ਕਹਿੰਦੇ ਹਨ। ਇਹ ਦੇਵਤੇ ਮਨੁੱਖਾ ਜਨਮ ਲੋਚਦੇ ਹਨ, ਤਾਂ ਜੋ ਇਹ 10 ਮੀਲ ਦੀ ਜੋ ਵਾਟ ਰਹਿ ਗਈ ਹੈ, ਉਹ ਪੂਰੀ ਕਰ ਲੈਣ ਅਤੇ ਪ੍ਰਮਾਤਮਾ ਨਾਲ ਮਿਲਾਪ ਹੋਵੇ, ਕਿਉਂਕਿ ਪ੍ਰਮਾਤਮਾ ਨਾਲ ਮਿਲਾਪ ਮਨੁੱਖਾ ਜਨਮ ਵਿਚ ਹੀ ਹੋ ਸਕਦਾ ਹੈ। ਇਸ ਲਈ ਦੇਵਤੇ ਵੀ ਇਸ ਮਨੁੱਖਾ ਜਨਮ ਨੂੰ ਤਰਸਦੇ ਹਨ।

*ਇਸ ਦੇਹੀ ਕਉ ਸਿਮਰਹਿ ਦੇਵ॥*

ਦੇਵਤੇ ਨੂੰ ਪ੍ਰਮਾਤਮਾ ਦਾ ਰੂਪ ਹੋਣ ਵਾਸਤੇ ਭਾਵ ਅੱਗੇ ਜਾਣ ਵਾਸਤੇ ਮਨੁੱਖਾ ਜਨਮ ਲੈਣਾ ਪਏਗਾ ਤੇ ਦੇਵਤੇ ਦਾ ਛੇਤੀ ਜਨਮ ਨਹੀਂ ਹੁੰਦਾ, ਕਿਉਂਕਿ ਇੰਨੀ ਪਵਿੱਤਰ ਮਾਂ ਹੋਵੇ ਜਿਸ ਰਾਹੀਂ ਉਹ ਆਵੇ। ਇਹ ਦੇਵ ਰੂਹਾਂ ਲੰਬਾ ਸਮਾਂ ਉਡੀਕ ਕਰਦੀਆਂ ਹਨ, ਕਿਉਂਕਿ ਉਸ ਤਰ੍ਹਾਂ ਦੇ ਸੰਸਕਾਰਾਂ ਵਾਲੀ ਕੋਈ ਮਾਂ ਹੋਵੇ, ਜਿਸ ਰਾਹੀਂ ਉਨ੍ਹਾਂ ਦਾ ਜਨਮ ਹੋਵੇ। ਇਹ ਦੇਵ ਰੂਹਾਂ ਅਕਸਰ ਮੰਦਰ, ਮਸਜਿਦ ਅਤੇ ਗੁਰਦਵਾਰਿਆਂ ਵਿਚ ਗੁਪਤ ਰੂਪ ਵਿਚ ਹੁੰਦੀਆਂ ਹਨ।



ਭੂਤ-ਪ੍ਰੇਤ ਰੂਹਾਂ ਇਨ੍ਹਾਂ ਦਾ ਵੀ ਛੇਤੀ ਜਨਮ ਨਹੀਂ ਹੁੰਦਾ, ਕਿਉਂਕਿ ਇੰਨੀ ਗੰਦੀ ਮਾਂ ਹੋਵੇ, ਇੰਨੀ ਕਸਾਇਣ ਮਾਂ ਹੋਵੇ ਜਿਨ੍ਹਾਂ ਰਾਹੀਂ ਉਹ ਆ ਸਕਣ। ਆਮ ਮਨੁੱਖ ਮਰ ਕੇ ਤੇਰਾਂ ਤੋਂ ਚਾਲੀ ਦਿਨਾਂ ਦੇ ਅੰਦਰ ਅੰਦਰ ਕਿਸੇ ਗਰਭ ਵਿਚ ਪ੍ਰਵੇਸ਼ ਕਰ ਜਾਂਦਾ ਹੈ, ਪਰ ਭੂਤ-ਪ੍ਰੇਤ ਰੂਹਾਂ ਨੂੰ ਉਡੀਕ ਕਰਨੀ ਪੈਂਦੀ ਹੈ। ਇਹ ਰੂਹਾਂ ਅਕਸਰ ਜੂਏ ਘਰਾਂ, ਸ਼ਰਾਬਖ਼ਾਨਿਆਂ ਅਤੇ ਵੇਸ਼ਵਾ ਦੇ ਘਰਾਂ ਵਿਚ ਹੁੰਦੀਆਂ ਹਨ। ਭੂਤ-ਪ੍ਰੇਤ ਜੋ ਸਾਰੀ ਜ਼ਿੰਦਗੀ ਬੁਰੇ ਹੀ ਕਰਮ ਕਰਦੇ ਰਹੇ, ਉਹ ਮਰ ਕੇ ਭੂਤ-ਪ੍ਰੇਤ ਬਣਦੇ ਹਨ।

ਸੋ ਸਾਨੂੰ ਇਹ ਮਨੁੱਖਾ ਜਨਮ ਬੜੀ ਮੁਸ਼ਕਿਲ ਨਾਲ ਮਿਲਿਆ ਹੈ, ਰੱਬ ਨਾਲ ਮਿਲਣ ਦੀ ਇਹ ਵਾਰੀ ਹੈ। ਇਸ ਲਈ ਸਾਨੂੰ ਇਹ ਮਨੁੱਖਾ ਜਨਮ ਵਿਅਰਥ ਨਹੀਂ ਗਵਾਉਣਾ ਚਾਹੀਦਾ।



# ਜਿੰਨੇ ਚਿਰ ਤੱਕ ਜਵਾਨੀ ਹੈ ਪ੍ਰਮਾਤਮਾ ਦਾ ਨਾਮ ਜਪਿ ਲੈ

*ਬਚਪਨਾ–*

ਬਾਲਪਨ ਅਚੇਤ ਵਿਚ ਬਤੀਤ ਹੋ ਜਾਂਦਾ ਹੈ। ਬਿਰਧ ਹੋਣ 'ਤੇ ਬਹੁਤ ਸਾਰੇ ਹੁਲਾਰੇ ਠੰਢੇ ਪੈ ਜਾਂਦੇ ਹਨ। ਸਰੀਰ ਕਮਜ਼ੋਰ ਹੋ ਜਾਂਦਾ ਹੈ। ਇਕ ਸਮਾਂ ਹੈ ਜਵਾਨੀ, ਜੇਕਰ ਜਵਾਨੀ ਸਫਲ ਹੋ ਗਈ ਤਾਂ ਸਮਝ ਲਉ ਬਚਪਨਾ ਅਤੇ ਬੁਢੇਪਾ ਵੀ ਸਫਲ ਹੋ ਗਿਆ। ਜੱਗ 'ਤੇ ਆਇਆ ਵੀ ਸਫਲ ਹੋ ਗਿਆ, ਪਰ ਜਵਾਨੀ ਅਕਸਰ ਮਨੁੱਖ ਸੰਭਾਲਦੇ ਨਹੀਂ। ਕੰਚਨ ਵਰਗੀ ਕਾਇਆ ਹੋਵੇ, ਸੁੰਦਰਤਾ ਹੋਵੇ, ਨੌਜੁਆਨ ਅਵਸਥਾ ਹੋਵੇ, ਕੋਈ ਵਿਰਲੇ ਹੀ ਹਨ ਜਿਨ੍ਹਾਂ ਦੇ ਅੰਦਰ ਪ੍ਰਮਾਤਮਾ ਦਾ ਪਿਆਰ ਹੋਵੇ। ਮੰਦਰ, ਮਸਜਿਦ, ਗੁਰਦੁਆਰੇ ਤੇ ਚਰਚ ਅੰਦਰ ਅਕਸਰ ਬਿਰਧ ਮਨੁੱਖ ਹੀ ਮਿਲਦੇ ਹਨ। ਨੌਜਆਨ ਤਾਂ ਵਿਰਲੇ ਹੀ ਦਿਖਾਈ ਦਿੰਦੇ ਹਨ।



ਦੁਨੀਆਂ ਦੇ ਲਗਪਗ 90% ਭਗਤ ਜਵਾਨੀ ਵਿਚ ਹੀ ਰੱਬ ਨਾਲ ਜੁੜੇ ਹਨ। ਕਦੀ ਕਦਾਈਂ ਕੋਈ ਇਕ ਅੱਧ ਘਟਨਾ ਘਟਦੀ ਹੈ ਕਿ ਕੋਈ ਬੱਚਾ ਵੀ ਰੱਬ ਨਾਲ ਜੁੜ ਗਿਆ ਹੋਵੇ, ਕੋਈ ਬਿਰਧ ਵੀ ਰੱਬ ਨਾਲ ਜੁੜ ਗਿਆ ਹੋਵੇ, ਪਰ ਅਕਸਰ ਜਵਾਨੀ ਵਿਚ ਹੀ ਜੁੜਦੇ ਹਨ। ਇਸ ਲਈ ਜਿੰਨੇ ਚਿਰ ਤੱਕ ਜਵਾਨੀ ਹੈ, ਪ੍ਰਮਾਤਮਾ ਦਾ ਨਾਮ ਜੱਪ ਲੈ, ਬਿਰਧ ਅਵਸਥਾ ਵੀ ਅਨੰਦ ਨਾਲ ਕੱਟੇਗੀ। ਬਿਰਧ ਅਵਸਥਾ ਵਿਚ ਵੀ ਇਹ ਰੰਗ ਬਣਿਆ ਰਹੇਗਾ। ਜਿਵੇਂ ਆਮ ਕਹਾਵਤ ਹੈ ਕਿ ਬਚਪਨ ਕਾ ਖਾਇਆ, ਜਵਾਨੀ ਕਾ ਕਮਾਇਆ, ਬੁਢੇਪੇ ਮੇਂ ਕਾਮ ਆਇਆ।

ਜਦੋਂ ਸਰੀਰ ਵਿਚ ਧਨ ਕਮਾਉਣ ਦੀ ਸ਼ਕਤੀ ਨਾ ਰਹੇ, ਫਿਰ ਧਰਮ ਕਮਾਉਣ ਦੀ ਸ਼ਕਤੀ ਵੀ ਨਹੀਂ ਰਹਿੰਦੀ। ਨਿਰਬਲਤਾ ਦੇ ਨਾਲ ਧਨ ਕਮਾਉਣਾ ਵੀ ਔਖਾ ਹੈ, ਨਿਰਬਲਤਾ ਦੇ ਨਾਲ ਧਰਮ ਕਮਾਉਣਾ ਵੀ ਔਖਾ ਹੈ। ਇਸ ਵਾਸਤੇ ਜਿੰਨੇ ਚਿਰ ਤਕ ਜਵਾਨੀ ਹੈ, ਨਾਮ ਦਾ ਰੰਗ ਮਾਣ ਲੈ। ਕਿਉਂਕਿ ਥੋੜ੍ਹੇ ਦਿਨ ਦੀ ਜਵਾਨੀ ਹੈ, ਫਿਰ ਸਰੀਰ ਬਿਰਧ ਹੋ ਜਾਂਦਾ ਹੈ। ਬਿਰਧ ਮਨੁੱਖ ਦੇ ਮੱਥੇ 'ਤੇ ਤਿਊੜੀ, ਅੱਖਾਂ ਵਿਚ ਚਿੰਤਾ, ਹਉਕੇ ਨਿਕਲਣੇ ਇਸ ਗੱਲ ਦਾ ਸਬੂਤ ਹੈ ਕਿ ਜਵਾਨੀ ਵਿਅਰਥ ਗੁਆ ਦਿੱਤੀ। ਜਵਾਨੀ ਜਦ ਵਿਅਰਥ ਗੁਆ ਦਿੱਤੀ ਹੈ ਤਾਂ

ਇਹ ਚਿੰਤਾ-ਦੁੱਖ ਵਿਚ ਜੀਅ ਰਹੇ ਹਨ, ਮਹਿਜ਼ ਇਸ ਵਾਸਤੇ ਕਿ ਜਵਾਨੀ ਵਿਚ ਆਨੰਦ ਇਕੱਠਾ ਨਹੀਂ ਕੀਤਾ। ਬੁਢੇਪਾ ਕੰਗਾਲਤਾ ਵਿਚ ਬਤੀਤ ਹੋ ਰਿਹਾ ਹੈ, ਮਹਿਜ਼ ਇਸ ਵਾਸਤੇ ਕਿ ਜਵਾਨੀ ਵਿਚ ਧਨ ਇਕੱਠਾ ਨਹੀਂ ਕੀਤਾ।

ਜਵਾਨੀ ਇਕ ਐਸੀ ਸੌਗਾਤ ਹੈ ਪ੍ਰਮਾਤਮਾ ਦੀ ਤਰਫ਼ੋਂ ਕਿ ਕਾਮ ਰਸ ਇਸੇ ਉਮਰ ਵਿਚ ਹੀ ਪ੍ਰਧਾਨ ਹੈ ਅਤੇ ਰਾਮ ਰਸ ਵੀ ਇਸੇ ਉਮਰ ਵਿਚ ਪ੍ਰਧਾਨ ਹੈ। ਕਾਮ ਰਸ ਇਸ ਵਾਸਤੇ ਹੈ ਕਿ ਜੀਵਨ ਵਿਚ ਸੰਤਾਨ ਦੀ ਉਤਪਤੀ ਹੋਵੇ, ਪਰ ਰਾਮ ਰਸ ਇਸ ਵਾਸਤੇ ਹੈ ਕਿ ਜੀਵਨ ਵਿਚ ਭਗਵਾਨ ਦੀ ਉਤਪਤੀ ਹੋਵੇ। ਜੇਕਰ ਸਾਰੀ ਸ਼ਕਤੀ ਸੰਤਾਨ ਦੀ ਉਤਪਤੀ 'ਤੇ ਲਗ ਗਈ, ਤਾਂ ਜੀਵਨ ਵਿਚ ਭਗਵਾਨ ਦੀ ਉਤਪਤੀ ਨਹੀਂ ਹੋਵੇਗੀ। ਉਤਪੰਨ ਹੋਵੇ ਸੰਤਾਨ ਵੀ, ਉਤਪੰਨ ਹੋਵੇ ਭਗਵਾਨ ਵੀ, ਜਵਾਨੀ ਸਫਲ ਹੋ ਜਾਵੇਗੀ। ਬਿਰਧ ਮਨੁੱਖ ਜਿੱਥੇ ਸੰਤਾਨ ਉਤਪੰਨ ਨਹੀਂ ਕਰ ਸਕਦਾ, ਉਥੇ ਉਹ ਭਗਵਾਨ ਉਤਪੰਨ ਕਰ ਸਕੇ, ਔਖਾ ਹੈ। ਸੰਤਾਨ ਪੈਦਾ ਹੋ ਸਕੇ, ਬਲ ਚਾਹੀਦੈ, ਭਗਵਾਨ ਪੈਦਾ ਹੋ ਸਕੇ, ਬਲ ਚਾਹੀਦੈ। ਸਾਹਿਬ ਕਹਿੰਦੇ ਹਨ,

*'ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ'॥*

(ਅੰਗ ੨੩)

ਦਿਨ ਥੋੜ੍ਹੇ ਹਨ, ਸਰੀਰ ਥੱਕ ਜਾਂਦਾ ਹੈ, ਚੋਲਾ ਪੁਰਾਣਾ ਹੋ ਜਾਂਦਾ ਹੈ, ਮਨੁੱਖ ਬਿਰਧ ਹੋ ਜਾਂਦਾ ਹੈ। ਬਿਰਧ ਅਵਸਥਾ ਉਸ ਦੀ ਦੁੱਖ ਮਈ ਗੁਜ਼ਰੇਗੀ, ਜਿਸਨੇ ਜਵਾਨੀ ਨੂੰ ਸਭਾਲਿਆ ਨਹੀਂ। ਅਕਸਰ ਜਵਾਨ ਧਨ ਕਮਾਉਣ ਵਿਚ ਸਫਲ ਤਾਂ ਹੋ ਜਾਂਦਾ ਹੈ, ਪਰ ਸੰਭਾਲ ਨਹੀਂ ਸਕਦਾ। ਨਸ਼ਿਆਂ ਵਿਚ ਡੁੱਬ ਜਾਂਦਾ ਹੈ, ਵਿਕਾਰਾਂ ਵਿਚ ਡੁੱਬ ਜਾਂਦਾ ਹੈ ਤੇ ਕੰਗਾਲ ਹੋ ਜਾਂਦਾ ਹੈ। ਕਈ ਦਫ਼ਾ ਦੇਖਿਆ ਜਾਂਦਾ ਹੈ ਕਿ ਨੌਜੁਆਨ ਮਨੁੱਖ ਧਾਰਮਿਕ ਕਰਮ ਕਰਦਾ ਹੈ, ਸੇਵਾ ਕਰਦਾ ਹੈ, ਦਾਨ-ਪੁੰਨ ਕਰਦਾ ਹੈ, ਜਪ-ਤਪ ਕਰਦਾ ਹੈ, ਪਰ ਵਿਅਰਥ ਦਾ ਅਹੰਕਾਰ ਆ ਜਾਂਦਾ ਹੈ। ਉਸ ਅਹੰਕਾਰ ਕਰਕੇ ਸਾਰਾ ਕੀਤਾ ਕਰਾਇਆ ਅੰਜਾਈਂ ਗੁਆ ਬੈਠਦਾ ਹੈ।

ਜਵਾਨੀ ਵਿਚ ਹੋਸ਼ ਚਾਹੀਦਾ ਹੈ, ਜਦ ਕਿ ਅਕਸਰ ਜਵਾਨੀ ਵਿਚ ਹੋਸ਼ ਨਹੀਂ ਹੁੰਦਾ, ਜੋਸ਼ ਹੀ ਜੋਸ਼ ਹੁੰਦਾ ਹੈ। ਜੋਸ਼ ਨਾਲ ਧਨ ਕਮਾਇਆ, ਧਰਮ ਕਮਾਇਆ, ਪਰ ਸੰਭਾਲਿਆ ਹੋਸ਼ ਨਾਲ ਹੀ ਜਾ ਸਕਦਾ ਹੈ। ਅਕਸਰ ਜਵਾਨੀ ਵਿਚ ਮਨੁੱਖ ਭਟਕ ਜਾਂਦਾ ਹੈ। ਜਵਾਨ ਸਹੀ ਮਾਇਨਿਆਂ ਵਿਚ ਉਹ ਹੀ ਜਵਾਨ ਹੈ, ਜਿਸਦੇ ਕੋਲ ਜੋਸ਼ ਦੇ ਨਾਲ ਹੋਸ਼ ਵੀ ਹੈ।

ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ ਕਿ ਜੇ ਕੋਈ ਮਨੁੱਖ ਜਵਾਨੀ ਵਿਚ ਗੁਨਾਹਾਂ ਤੋਂ ਤੋਬਾ ਕਰ ਲਵੇ ਤਾਂ ਮੈਂ ਉਸ ਨੂੰ ਦਰਵੇਸ਼ ਮੰਨਾਂਗਾ। ਜੇਕਰ ਜਵਾਨੀ ਵਿਚ ਪਰ ਤਨ, ਪਰ ਧਨ ਤੋਂ ਬਚਾਅ ਰੱਖ ਲਵੇ, ਕਿਉਂਕਿ ਸਾਰੇ ਗੁਨਾਹ ਪਰ ਤਨ, ਪਰ ਧਨ ਕਰਕੇ ਹੁੰਦੇ ਹਨ। ਵਾਸ਼ਨਾ ਵਸ ਹੋ ਕੇ ਪਰ ਤਨ ਤੇ ਲੋਭ ਵਸ ਹੋ ਕੇ ਪਰ ਧਨ ਕਰਕੇ ਮਨੁੱਖ ਜਵਾਨੀ ਦੇ ਨਸ਼ੇ ਵਿਚ ਗੁਨਾਹ

ਕਰ ਬੈਠਦਾ ਹੈ। ਅੱਗੇ ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ ਕਿ ਜੇ ਕੋਈ ਬਿਰਧ (ਬੁੱਢਾ) ਮਨੁੱਖ ਇਹ ਆਖੇ ਕਿ ਮੈਂ ਗੁਨਾਹ ਕਰਕੇ ਛੱਡ ਦਿੱਤੇ ਹਨ ਤਾਂ ਮੈਂ ਨਹੀਂ ਮੰਨਾਂਗਾ। ਜੇ ਉਨ੍ਹਾਂ ਨੂੰ ਪੁੱਛੀਏ, ਤੁਸੀਂ ਕਿਉਂ ਨਹੀਂ ਮੰਨਦੇ ਤਾਂ ਉਹ ਕਹਿੰਦੇ ਹਨ ਕਿ ਜੇ ਕੋਈ ਬੁੱਢਾ ਬਘਿਆੜ ਇਹ ਆਖੇ ਕਿ ਐ ਭੇਡੋ! ਮੈਥੋਂ ਡਰੋ ਨਾ, ਮੈਂ ਤੁਹਾਨੂੰ ਪਕੜਨਾ ਛੱਡ ਦਿੱਤਾ ਹੈ ਤਾਂ ਉਹ ਝੂਠ ਬੋਲ ਰਿਹਾ ਹੈ। ਉਸਨੇ ਪਕੜਨਾ ਨਹੀਂ ਛੱਡਿਆ, ਉਸ ਤੋਂ ਹੁਣ ਭੇਡਾਂ ਪਕੜੀਆਂ ਹੀ ਨਹੀਂ ਜਾਂਦੀਆਂ। ਇਸੇ ਤਰ੍ਹਾਂ ਬੁੱਢੇ ਮਨੁੱਖ ਨੇ ਗੁਨਾਹਾਂ ਨੂੰ ਨਹੀਂ ਛੱਡਿਆ, ਹੁਣ ਗੁਨਾਹ ਇਸ ਤੋਂ ਹੁੰਦੇ ਹੀ ਨਹੀਂ, ਕਿਉਂਕਿ ਗੁਨਾਹਾਂ ਨੇ ਜਿਥੇ ਆ ਕੇ ਬੈਠਣਾ ਸੀ – ਅੱਖਾਂ 'ਤੇ, ਰਸਨਾ 'ਤੇ- ਕੰਨਾਂ 'ਤੇ- ਇਹ ਸਭ ਕੁਰਸੀਆਂ ਤਾਂ ਟੁੱਟੀਆਂ ਪਈਆਂ ਹਨ। ਹੁਣ ਇਸ ਕੋਲੋਂ ਗੁਨਾਹ ਹੁੰਦੇ ਹੀ ਨਹੀਂ ਹਨ, ਪਰ ਅੰਦਰ ਉਸੇ ਤਰ੍ਹਾਂ ਜਵਾਨੀ ਵਰਗੀ ਗੁਨਾਹਾਂ ਭਰੀ ਬਿਰਤੀ ਹੈ। ਆਪ ਤਾਂ ਬਿਰਧ ਹੋ ਗਿਆ ਹੈ, ਪਰ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਨਿੰਦਾ, ਚੁਗਲੀ ਇਹ ਔਗੁਣ ਜਵਾਨ ਦੇ ਜਵਾਨ ਹਨ। ਜੇਕਰ ਜਵਾਨੀ ਵਿਚ ਇਨ੍ਹਾਂ ਤੋਂ ਨਾ ਬਚਿਆ, ਇਹ ਔਗਣ ਨਾ ਛੱਡੇ ਤਾਂ ਬੁਢੇਪੇ ਵਿਚ ਇਹ ਬਿਰਤੀ ਨਹੀਂ ਛੱਡੀ ਜਾ ਸਕਦੀ। ਇਹ ਗੱਲ ਵਖਰੀ ਹੈ ਕਿ ਬੁਢੇਪੇ ਵਿਚ ਇਸ ਕੋਲ ਇਹ ਗੁਨਾਹ ਕਰਨ ਦੀ ਤਾਕਤ ਨਹੀਂ ਰਹੀ। ਸੋ ਜਵਾਨੀ ਵਿਚ ਹੀ ਇਨ੍ਹਾਂ ਤੋਂ ਬਚਣਾ ਚਾਹੀਦਾ ਹੈ।



ਜਵਾਨੀ ਇਕ ਫੁੱਲ ਦੀ ਤਰ੍ਹਾਂ ਹੈ, ਕੁਮਲਾਂਦਿਆਂ ਦੇਰ ਨਹੀਂ ਲੱਗੇਗੀ। ਬਿਰਧ ਅਵਸਥਾ ਦੇ ਆਂਦਿਆਂ ਦੇਰ ਨਹੀਂ ਲੱਗੇਗੀ। ਇਹ ਚਾਰ ਦਿਨ ਦੀ ਖੇਡ ਹੈ। ਜਿਵੇਂ ਜਵਾਨੀ ਦਾ ਜ਼ੋਰ ਘਟਦਾ ਹੈ, ਖਲੜੀ ਸਰੀਰ ਦੀ ਕੁਮਲਾ ਜਾਂਦੀ ਹੈ, ਚਿਹਰੇ 'ਤੇ ਝੁਰੜੀਆਂ ਪੈ ਜਾਂਦੀਆਂ ਹਨ ਅਤੇ ਮਨੁੱਖ ਹੱਡੀਆਂ ਦਾ ਢਾਂਚਾ ਬਣ ਜਾਂਦਾ ਹੈ। ਜੋਬਨ ਦਾ ਧਨ ਇਹ ਸੁਹੱਪਣ ਸਦੀਵੀ ਨਹੀਂ ਹੈ। ਇਹ ਚਲਾਇਮਾਨ ਹੈ। ਇਸ ਵਾਸਤੇ ਜਿਤਨੇ ਸਮੇਂ ਤੱਕ ਜਵਾਨੀ ਹੈ, ਨਾਮ ਜਪ ਲੈ, ਬੁਢੇਪੇ ਵਿਚ ਵੀ ਫਿਰ ਆਨੰਦ ਬਣਿਆ ਰਹੇਗਾ। ਜਵਾਨ ਹੁੰਦਿਆਂ-ਹੁੰਦਿਆਂ ਮਨੁੱਖ ਭਗਵਾਨ ਦਾ ਰੂਪ ਹੋ ਜਾਏ, ਪਰ ਅਕਸਰ ਵੇਖਿਆ ਗਿਆ ਹੈ ਕਿ ਮਨੁੱਖ ਜਵਾਨ ਹੁੰਦਿਆਂ-ਹੁੰਦਿਆਂ ਸ਼ੈਤਾਨ ਦਾ ਰੂਪ ਹੋ ਜਾਂਦਾ ਹੈ। ਦੁਨੀਆਂ ਦੇ ਸਾਰੇ ਉਪੱਧਰ, ਲੁੱਟ-ਮਾਰ-ਕੁਟਾਈ ਸਭ ਜਵਾਨੀ ਵਿਚ ਹੀ ਹੁੰਦੀ ਹੈ। ਬੁੱਢਾ ਮਨੁੱਖ ਨਹੀਂ ਕਰ ਸਕਦਾ, ਬੱਚਾ ਵੀ ਨਹੀਂ ਕਰ ਸਕਦਾ। ਵੱਡੇ-ਵੱਡੇ ਲੁਟੇਰੇ ਤੇ ਕਾਤਲ ਡਕੈਤ ਜੁਆਨ ਹਨ, ਪਰ ਭਗਵਾਨ ਦੀ ਪ੍ਰਾਪਤੀ ਵੀ ਜਵਾਨੀ ਵਿਚ ਹੁੰਦੀ ਹੈ। ਇਸ ਦਾ ਸਾਰੰਸ਼ ਇਹ ਹੈ ਕਿ ਜਵਾਨ ਹੁੰਦਿਆਂ ਹੋਇਆਂ ਮਨੁੱਖ ਸ਼ੈਤਾਨ ਨਾ ਹੋਵੇ, ਨਾਮ ਜੱਪ ਕੇ, ਜਵਾਨੀ ਸੰਭਾਲ ਕੇ, ਭਗਵਾਨ ਦਾ ਰੂਪ ਹੋ ਜਾਏ, ਤਾਂ ਕਿ ਜਗਤ 'ਤੇ ਆਇਆ ਸਫਲ ਹੋ ਸਕੇ। ਸਤਿਗੁਰੂ ਇਹ ਸਫਲਤਾ ਸਾਰਿਆਂ ਦੀ ਝੋਲੀ ਵਿਚ ਪਾਉਣ।



# ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥

ਧਰਮ ਦੇ ਜਿਤਨੇ ਵੀ ਕਰਮ ਹਨ — ਦਾਨ, ਪੂਜਾ-ਪਾਠ, ਸੇਵਾ, ਹੋਰ ਵੀ ਤਰ੍ਹਾਂ-ਤਰ੍ਹਾਂ ਦੇ ਪਰਉਪਕਾਰ ਹਨ, ਜੇਕਰ ਨਾਮ ਨਹੀਂ ਤਾਂ ਸਾਹਿਬ ਕਹਿੰਦੇ ਹਨ ਸਭ ਨਿਸਫਲ ਹਨ। ਜਪੁ ਨਹੀਂ ਤਾਂ ਸਭ ਅਜਾਈਂ ਚਲੇ ਜਾਂਦੇ ਹਨ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

*'ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥'*

ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ ਦਾ ਨਾਮ ਜਪੁ ਹੈ। ਦਸਮ ਗ੍ਰੰਥ ਦੀ ਪਹਿਲੀ ਬਾਣੀ ਜਾਪੁ ਹੈ। ਸਤਿਕਾਰ ਵਜੋਂ ਅਸੀਂ ਜਪੁਜੀ ਸਾਹਿਬ, ਜਾਪੁ ਸਾਹਿਬ ਕਹਿੰਦੇ ਹਾਂ। ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਹੈ ਕਿ



*'ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥'*

ਸਾਰੇ ਧਾਰਮਿਕ ਕੰਮ ਨਿਸਫਲ ਹਨ। ਕਥਾ ਕਰਨਾ, ਕੀਰਤਨ ਕਰਨਾ, ਸੇਵਾ ਕਰਨਾ, ਦਾਨ ਕਰਨਾ, ਪਰਉਪਕਾਰ ਕਰਨਾ, ਇਹ ਸਾਰੇ ਜਪੁ ਤੋਂ ਬਿਨਾਂ ਇਸ ਤਰ੍ਹਾਂ ਹਨ ਜਿਵੇਂ ਲਾੜੇ ਤੋਂ ਬਿਨਾਂ ਬਾਰਾਤ। ਜਿਵੇਂ ਲਾੜੇ ਤੋਂ ਬਿਨਾਂ ਬਾਰਾਤ ਸ਼ੋਭਾ ਨਹੀਂ ਪਾਂਦੀ ਜਾਂ ਉਸਨੂੰ ਬਾਰਾਤ ਕਹਿਣਾ ਹੀ ਨਹੀਂ ਚਾਹੀਦਾ, ਜਿਸ ਵਿਚ ਲਾੜਾ ਨਾ ਹੋਵੇ। ਲਾੜਾ ਹੀ ਨਹੀਂ ਹੈ ਤਾਂ ਬਾਰਾਤੀ, ਬਾਰਾਤੀ ਹੀ ਨਹੀਂ ਹਨ। ਅਗਰ ਜਪੁ ਹੀ ਨਹੀਂ ਹੈ ਤਾਂ ਸਾਰੇ ਧਾਰਮਿਕ ਕਰਮ, ਧਾਰਮਿਕ ਕਰਮ ਹੀ ਨਹੀਂ ਹਨ।

ਇਸ 'ਤੇ ਮੈਂ ਇਕ ਹੋਰ ਉਦਾਹਰਣ ਦੇ ਦਿਆਂ ਤਾਂ ਕਿ ਗੱਲ ਸਪੱਸ਼ਟ ਹੋ ਜਾਵੇ। ਇਕ ਕਿਸਾਨ ਆਪਣੇ ਖੇਤਾਂ ਵਿਚ ਹੱਲ ਵਾਹਵੇ, ਪਾਣੀ ਵੀ ਦੇਵੇ, ਖਾਦ ਵੀ ਪਾਵੇ, ਸੁਹਾਗਾ ਵੀ ਫੇਰੇ ਅਤੇ ਚਾਰੋਂ ਪਾਸੇ ਵਾੜ ਵੀ ਲਾ ਦੇਵੇ। ਕੁਝ ਦਿਨ ਹੋ ਜਾਣ 'ਤੇ ਕੁਝ ਅੰਕ੍ਰਿਤ ਨਾ ਹੋਵੇ, ਤਾਂ ਉਹ ਕਿਸੇ ਸਿਆਣੇ ਨੂੰ ਬੁਲਾ ਲਿਆਵੇ, ਬਈ ਪਤਾ ਨਹੀਂ ਕੀ ਗੱਲ ਹੈ, ਕੁਝ ਅੰਕ੍ਰਿਤ ਨਹੀਂ ਹੋਇਆ ਤੇ ਅਗਲਾ ਪੁੱਛੇ ਕਿ ਤੂੰ ਢੰਗ ਨਾਲ ਹੱਲ ਚਲਾਇਆ ਸੀ? ਕਹਿੰਦਾ ਹੈ ਦੋ ਦਫ਼ਾ ਹੱਲ ਵਾਹਿਆ। ਉਹ ਪੁੱਛੇ ਜ਼ਮੀਨ ਵਿਚ ਪਾਣੀ ਹੈ ਸੀ? ਕਹਿੰਦਾ ਹਾਂ, ਮੈਂ ਪਾਣੀ ਵੀ ਦਿੱਤਾ ਹੈ। ਖਾਦ ਵੀ ਪਾਈ ਹੈ। ਅੱਛਾ ਇਹ ਦੱਸ ਤੂੰ ਬੀਜ ਕਿਹੜਾ ਬੋਇਆ? ਕਹਿੰਦਾ ਮੈਂ ਬੀਜ ਤਾਂ ਨਹੀਂ ਪਾਇਆ। ਜੇਕਰ ਬੀਜ ਨਹੀਂ ਪਾਇਆ ਤਾਂ ਹੱਲ ਵਾਹਿਆ ਕਿਹੜੇ ਕੰਮ ਦਾ, ਖਾਦ ਪਾਈ ਕਿਹੜੇ ਕੰਮ ਦੀ, ਸੁਹਾਗਾ ਫੇਰਿਆ ਕਿਸੇ ਕੰਮ ਦਾ ਨਹੀਂ, ਵਾੜ ਲਾਈ ਸਭ

ਵਿਅਰਥ। ਬੀਜ ਨਹੀਂ ਬੋਇਆ ਤਾਂ ਸਾਰੇ ਕੰਮ ਵਿਅਰਥ। ਜਪੁ ਨਹੀਂ ਹੈ, ਤਾਂ ਸਾਰੇ ਕਰਮ ਵਿਅਰਥ। ਗੁਰੂ ਨਾਨਕ ਦੇਵ ਜੀ ਦੀ ਇਹ ਪੰਕਤੀ ਨਾ ਹੁੰਦੀ ਤਾਂ ਮੇਰੇ ਕੋਲ ਕਹਿਣ ਦੀ ਜੁਰੱਅਤ ਨਹੀਂ ਸੀ :-

*ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥*

ਸਿੱਖ ਜਗਤ ਵਿਚ ਬਾਕੀ ਧਾਰਮਿਕ ਕਰਮਾਂ ਦੀ ਕਮੀ ਨਹੀਂ ਹੈ। ਜੇ ਕਮੀ ਹੈ ਤਾਂ ਸਿਰਫ਼ ਜਪੁ ਦੀ। ਇਹੀ ਕਾਰਨ ਹੈ ਕਿ ਕੌਮ ਦੇ ਅੰਦਰ ਬ੍ਰਹਮ ਗਿਆਨੀ ਪੈਦਾ ਹੋਣੇ ਬੰਦ ਜਿਹੇ ਹੋ ਗਏ ਹਨ। ਕੀ ਕੌਮ ਦੇ ਅੰਦਰ ਗਿਆਨੀ ਨਹੀਂ ਹਨ? ਗਿਆਨੀਆਂ ਦੀ ਤਾਂ ਭਰਮਾਰ ਹੈ। ਕੀ ਦਾਨੀ ਨਹੀਂ ਹਨ? ਦਾਨੀਆਂ ਦੀ ਵੀ ਭਰਮਾਰ ਹੈ। ਦੇਸ਼ ਅੰਦਰ, ਵਿਦੇਸ਼ ਅੰਦਰ ਵੱਡੇ-ਵੱਡੇ ਦਾਨੀ ਹਨ। ਵੱਡੇ-ਵੱਡੇ ਸੇਵਾ ਕਰਨ ਵਾਲੇ ਮੌਜੂਦ ਹਨ, ਉਹਨਾਂ ਦੀ ਅਣਥੱਕ ਸੇਵਾ ਦੇਖ ਕੇ ਹੈਰਾਨੀ ਹੁੰਦੀ ਹੈ। ਮੈਂ ਜਦੋਂ ਦਿੱਲੀ ਜਾਂਦਾ ਹਾਂ ਤਾਂ ਮੇਰੀ ਰਿਹਾਇਸ਼ ਸੀਸ ਗੰਜ ਸਾਹਿਬ ਹੁੰਦੀ ਹੈ। ਉਥੇ ਹਰ ਰੋਜ਼ ਰਾਤ ਨੂੰ 10 ਵਜੇ ਤੋਂ 12 ਵਜੇ ਤੱਕ ਕੁਝ ਨੌਜਵਾਨ ਸਾਰੀ ਸਫ਼ਾਈ ਕਰਦੇ ਹਨ। ਉਨ੍ਹਾਂ ਦੀ ਸੇਵਾ ਦੇਖ ਕੇ ਮੈਨੂੰ ਹੈਰਾਨਗੀ ਹੁੰਦੀ ਹੈ, ਖ਼ਾਸ ਤੌਰ 'ਤੇ ਸਰਦੀਆਂ ਦੇ ਦਿਨਾਂ ਵਿਚ, ਜਦ ਸੀਤ ਲਹਿਰ ਪੂਰੇ ਜੋਬਨ 'ਤੇ ਹੁੰਦੀ ਹੈ ਤੇ ਇਹ ਠੰਢੇ ਪਾਣੀ ਨਾਲ ਸਾਰੀ ਸਫ਼ਾਈ ਕਰਦੇ ਹਨ। ਉਹਨਾਂ ਦੀ ਸੇਵਾ ਦੇਖਕੇ ਮੂੰਹੋਂ ਧੰਨ-ਧੰਨ ਨਿਕਲਦਾ ਹੈ। ਕੋਈ ਲੰਗਰ ਦੀ ਸੇਵਾ ਕਰ ਰਿਹਾ ਹੈ। ਅੰਮ੍ਰਿਤ ਵੇਲੇ ਪੰਜ ਵਜੇ ਇਕ ਜੱਥਾ ਐਸਾ ਹੈ, ਜੋ ਚਾਹ ਦੀ ਸੇਵਾ ਕਰਦਾ ਹੈ। ਕਿਉਂਕਿ ਸਾਰੇ ਯਾਤਰੀ ਬਾਹਰ ਦੇ ਹਜ਼ਾਰਾਂ ਦੀ ਗਿਣਤੀ ਵਿਚ ਸੀਸ ਗੰਜ ਸਾਹਿਬ ਠਹਿਰੇ ਹੁੰਦੇ ਹਨ। ਇਹ ਸਾਰਿਆਂ ਨੂੰ ਰੋਜ਼ਾਨਾ ਚਾਹ ਪਿਲਾਉਂਦੇ ਹਨ। ਇਕ ਜੱਥਾ ਐਸਾ ਹੈ ਜੋ ਸੱਤ ਵਜੇ ਨਾਸ਼ਤਾ ਕਰਾਉਂਦਾ ਹੈ। ਫਿਰ ਕੋਈ ਲੰਗਰ ਵਿਚ ਸੇਵਾ ਕਰਦੇ ਹਨ, ਗਿਆਰ੍ਹਾਂ ਵਜੇ ਲੰਗਰ ਵਰਤਾਉਣ ਦੀ। ਸੇਵਾ ਦੀ ਤਾਂ ਕੋਈ ਕਮੀ ਨਹੀਂ ਹੈ। ਦੇਸ਼-ਵਿਦੇਸ਼, ਸਾਰੀ ਦੁਨੀਆਂ ਵਿਚ ਗੁਰਦੁਆਰੇ ਹਨ, ਖ਼ਾਸ ਕਰਕੇ ਯੂਰਪ ਵਿਚ, ਅਮਰੀਕਾ, ਕੈਨੇਡਾ 24 ਘੰਟੇ ਲੰਗਰ ਚਲਦਾ ਹੈ। ਕੋਈ ਕਿਸੇ ਵੇਲੇ ਵੀ ਚਲਾ ਜਾਏ, ਲੰਗਰ ਤਾਂ ਮਿਲਦਾ ਹੈ। ਸੇਵਾ ਦੀ ਕਮੀ ਨਹੀਂ ਹੈ। ਦਾਨ ਦੀ ਕਮੀ ਨਹੀਂ ਹੈ। ਕੀਰਤਨੀਆਂ ਤੇ ਕੀਰਤਨ ਸੁਨਣ ਵਾਲਿਆਂ ਦੀ ਵੀ ਕਮੀ ਨਹੀਂ ਹੈ। ਮੈਂ ਤਾਂ ਹੈਰਾਨ ਹੋ ਜਾਂਦਾ ਹਾਂ ਕਿ ਇਤਨੇ ਧੂੰਆਂਧਾਰ ਕੀਰਤਨ ਦਰਬਾਰ, ਕੱਥਾ ਦਰਬਾਰ, ਕਵੀ ਦਰਬਾਰ, ਇਤਨੀਆਂ ਤਕਰੀਰਾਂ, ਇਤਨੇ ਲੈਕਚਰ, ਕੱਥਾ-ਕੀਰਤਨ ਸੁਨਣ ਵਾਲਿਆਂ ਦੀ ਗਿਣਤੀ ਬਹੁਤ ਹੋ ਜਾਂਦੀ ਹੈ, ਪਰ ਜੇ ਅੰਮ੍ਰਿਤ ਵੇਲੇ ਜਪੁ ਦੀ ਗੱਲ ਕਰੀਏ ਤਾਂ ਗਿਣਤੀ ਕੋਈ ਨਹੀਂ। ਕਮੀਂ ਸਿਰਫ ਜਪੁ ਦੀ ਹੈ। ਇਕ ਕੰਮ ਨਾਲ ਸਾਰੇ ਕੰਮ ਫਲੀਭੂਤ ਹੁੰਦੇ ਹਨ। ਜਿਵੇਂ ਇਕ ਲਾੜੇ ਨਾਲ ਸਾਰੇ ਬਰਾਤੀਆਂ ਦੀ ਸ਼ੋਭਾ ਬਣ ਜਾਂਦੀ ਹੈ, ਉਸੇ ਤਰ੍ਹਾਂ ਇਕ ਜਪੁ ਨਾਲ ਦਾਨ ਵੀ, ਸੇਵਾ ਵੀ, ਸਭ ਪਰਉਪਕਾਰ ਸ਼ੋਭਾ ਬਣ ਜਾਂਦੇ ਹਨ। ਜੇ ਜਪੁ ਨਹੀਂ ਤਾਂ ਗਿਆਨ ਵਿਚੋਂ ਵੀ, ਸੇਵਾ ਵਿਚੋਂ ਵੀ, ਦਾਨ ਵਿਚੋਂ ਵੀ, ਪਰਉਪਕਾਰ ਵਿਚੋਂ ਵੀ ਅਹੰਕਾਰ ਪੈਦਾ ਹੋਵੇਗਾ, ਨਿਰੰਕਾਰ ਨਹੀਂ।

# ਜਪਿ ਕਦੋਂ ਤੇ ਕਿਵੇਂ ?

ਸਾਰੀ ਦੁਨੀਆਂ ਦੇ ਰਹਿਬਰੀ ਪੁਰਸ਼ਾਂ ਨੇ ਪ੍ਰਮਾਤਮਾ ਨਾਲ ਜੁੜਨ ਦਾ ਇਕ ਹੀ ਵਸੀਲਾ ਦੱਸਿਆ ਹੈ- ਉਸ ਨੂੰ ਚੇਤੇ ਕਰਨਾ, ਉਸ ਨੂੰ ਯਾਦ ਕਰਨਾ, ਉਸਦਾ ਸਿਮਰਨ ਕਰਨਾ, ਜਪਿ ਕਰਨਾ। ਉਸਨੂੰ ਚੇਤੇ ਕਰਨਾ ਹੈ, ਪਰ ਚਿੱਤ ਦੀ ਇਕ ਆਦਤ ਹੈ ਕਿ ਮਨ ਜਿਸਨੂੰ ਆਪਣਾ ਮੰਨ ਲਵੇ, ਉਸਨੂੰ ਚੇਤੇ ਕਰਦਾ ਹੈ ਅਤੇ ਜਿਸਨੂੰ ਬੇਗਾਨਾ ਮੰਨ ਲਵੇ, ਉਹ ਭੁੱਲ ਜਾਂਦਾ ਹੈ। ਆਪਣਾ ਪਰਿਵਾਰ ਚੇਤੇ ਆਉਂਦਾ ਹੈ, ਆਪਣੇ ਪਦਾਰਥ ਚੇਤੇ ਆਉਂਦੇ ਹਨ। ਆਪਣੇ ਹੀ ਦੁਸ਼ਮਨ ਚੇਤੇ ਰਹਿੰਦੇ ਹਨ। ਆਪਣੇ ਹੀ ਗ਼ਮ ਚੇਤੇ ਆਉਂਦੇ ਹਨ, ਦੂਜਿਆਂ ਦੇ ਨਹੀਂ।

ਕਥਾ-ਕੀਰਤਨ ਸੁਣਦਿਆਂ ਜੇਕਰ ਪ੍ਰਮਾਤਮਾ ਆਪਣਾ ਪ੍ਰਤੀਤ ਹੋਵੇ ਤਾਂ ਜਿਵੇਂ ਪਰਿਵਾਰ ਸਾਡੇ ਮਨ ਦਾ ਹਿੱਸਾ ਹੈ, ਨਿਰੰਕਾਰ ਵੀ ਮਨ ਦਾ ਹਿੱਸਾ ਬਣ ਜਾਏਗਾ। ਪਰ ਮਨ ਦਾ ਹਿੱਸਾ ਪਰਮਾਤਮਾ ਨਹੀਂ ਹੈ, ਕਿਉਂਕਿ ਪਰਮਾਤਮਾ ਨੂੰ ਮਨ ਨੇ ਬੇਗਾਨਾ ਮੰਨ ਰਖਿਆ ਹੈ। 'ਸਭੁ ਕਿਛੁ ਅਪਨਾ ਇਕੁ ਰਾਮ ਪਰਾਇਆ' ਤੇ ਜਦ ਹੈ ਹੀ ਪਰਾਇਆ ਤਾਂ ਚੇਤੇ ਕਿਥੋਂ ਆਵੇ। ਤੇ ਸੰਬੰਧ ਜੁੜਦੇ ਹਨ ਚੇਤੇ ਕਰਨ ਨਾਲ। ਮੇਰੀ ਜੇਬ ਵਿਚ ਹੀਰਾ ਹੋਵੇ, ਪਰ ਮੇਰੇ ਚੇਤੇ ਵਿਚ ਨਾ ਹੋਵੇ ਤਾਂ ਜਿੰਨੀ ਦੇਰ ਤਕ ਯਾਦ ਨਹੀਂ ਆਉਂਦਾ, ਉਤਨੀ ਦੇਰ ਤਕ ਤਾਂ ਸੰਬੰਧ ਟੁੱਟੇ ਹੋਏ ਹਨ।

ਇਕ ਤਰਕ ਖੜੀ ਹੋ ਸਕਦੀ ਹੈ ਕਿ ਕੀ ਪਰਮਾਤਮਾ ਦੇ ਚੇਤੇ ਵਿਚ ਅਸੀਂ ਹੈਗੇ ਹਾਂ? ਇਤਨੇ ਸਾਰੇ ਜੀਵ, ਪਸ਼ੂ-ਪੰਛੀ ਅਤੇ ਹੋਰ ਲੰਬਾ ਚੌੜਾ ਪਸਾਰਾ, ਕੁਝ ਤਾਂ ਉਸਦੇ ਚੇਤੇ ਵਿਚੋਂ ਵੀ ਨਿਕਲ ਗਿਆ ਹੋਵੇਗਾ। ਨਿੱਕਾ ਜਿਹਾ ਸਾਡਾ ਘਰ ਹੁੰਦਾ ਹੈ ਤੇ ਕੋਈ ਮਨੁੱਖ ਦਾਅਵੇ ਨਾਲ ਨਹੀਂ ਕਹਿ ਸਕਦਾ ਕਿ ਘਰ ਦੀ ਹਰ ਚੀਜ਼ ਮੈਨੂੰ ਯਾਦ ਹੈ। ਬਹੁਤ ਕੁਝ ਐਸਾ ਹੁੰਦਾ ਹੈ, ਜੋ ਯਾਦ ਵਿਚ ਨਹੀਂ ਹੁੰਦਾ। ਇਹ ਤਾਂ ਕਦੀ ਕਦਾਈਂ ਜਦ ਬੰਦਾ ਆਪਣੇ ਘਰ ਦੀ ਸਫ਼ਾਈ ਕਰਦਾ ਹੈ ਜਾਂ ਵਿਸ਼ੇਸ਼ ਤੌਰ 'ਤੇ ਪੜਚੋਲ ਕਰਦਾ ਹੈ ਤਾਂ ਕਹਿੰਦਾ ਹੈ, ਲੈ ਇਹ ਚੀਜ਼ ਤਾਂ ਘਰ ਪਈ ਸੀ, ਆਪਣੇ ਤਾਂ ਚੇਤੇ ਵਿਚ ਹੀ ਨਹੀਂ ਸੀ। ਘਰ ਦੀਆਂ ਸਾਰੀਆਂ ਚੀਜ਼ਾਂ ਸਾਡੇ ਚੇਤੇ ਵਿਚ ਨਹੀਂ ਹਨ, ਤੇ ਕ੍ਰੋੜਾਂ ਬ੍ਰਹਮੰਡ ਹਨ, ਜੀਵ ਜੰਤੂਆਂ ਦੀ ਤੇ ਗਿਣਤੀ ਹੀ ਨਹੀਂ, ਲੰਬਾ ਪਸਾਰਾ ਹੈ। ਕੋਈ ਤਾਂ ਪਰਮਾਤਮਾ ਦੇ ਚੇਤੇ ਵਿਚੋਂ ਵੀ ਨਿਕਲ ਗਿਆ ਹੋਵੇਗਾ। ਕੋਈ ਕੀੜਾ, ਕੋਈ ਮਕੌੜਾ, ਕੋਈ ਪਸ਼ੂ, ਕੋਈ ਪੰਛੀ, ਕੋਈ ਬ੍ਰਿਛ, ਕੋਈ ਪਹਾੜ, ਕੋਈ ਫੁੱਲ, ਕੋਈ ਮਨੁੱਖ ਆਖ਼ਰ ਕਿਸੇ ਨੂੰ ਤਾਂ ਉਹ ਭੁੱਲ ਗਿਆ ਹੋਵੇਗਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਬੋਲ

ਜੋ ਤੁਸੀਂ ਆਸਾ ਦੀ ਵਾਰ ਵਿਚ ਸਰਵਨ ਕਰਦੇ ਹੋ, ਸਾਹਿਬ ਕਹਿੰਦੇ ਹਨ :-

*'ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ॥'*

(ਆਸਾ ਕੀ ਵਾਰ, ਪੰਨਾ ੪੭੨)

ਸਭ ਕੁਝ ਉਸ ਦੇ ਚੇਤੇ ਵਿਚ ਹੈ ਤੇ ਸਭ ਕੁਝ ਉਸਦੀ ਨਿਗਾਹ ਦੇ ਥੱਲੇ ਹੈ। ਰੌਂਗਟੇ ਖੜੇ ਹੋ ਜਾਣਗੇ, ਜੇ ਇਤਨਾ ਅਹਿਸਾਸ ਹੋ ਜਾਵੇ ਕਿ ਅਸੀਂ ਉਸਦੇ ਚੇਤੇ ਵਿਚ ਹਾਂ, ਸਾਡੇ ਚੇਤੇ ਵਿਚ ਉਹ ਨਹੀਂ ਹੈ। ਉਸਦੀ ਤਰਫ਼ੋਂ ਸਾਡੇ ਨਾਲ ਰਿਸ਼ਤਾ ਜੁੜਿਆ ਹੋਇਆ ਹੈ, ਸਾਡੀ ਤਰਫ਼ੋਂ ਉਸ ਨਾਲ ਰਿਸ਼ਤਾ ਟੁੱਟਿਆ ਹੋਇਆ ਹੈ। ਮੈਨੂੰ ਇਸ ਸਬੰਧੀ ਇਕ ਵਿਦਿਆਲੇ ਦੀ ਗੱਲ ਯਾਦ ਆ ਗਈ ਹੈ, ਜਿੱਥੇ ਇਸਲਾਮੀ ਤਾਲੀਮ ਦਿੱਤੀ ਜਾਂਦੀ ਸੀ, ਤਹਿਰਾਨ ਵਿਚ। ਜਿਹੜਾ ਉਥੋਂ ਦਾ ਮੁੱਖ ਅਧਿਆਪਕ ਸੀ, ਉਸਦਾ ਇਕ ਤਕੀਆ ਕਲਾਮ ਸੀ। ਉਹ ਜਿਉਂ ਬੱਚਿਆਂ ਨੂੰ ਪੜ੍ਹਾਣਾ ਸ਼ੁਰੂ ਕਰਦਾ ਸੀ, ਤਾਂ ਪਹਿਲੇ ਬੋਲ ਉਸਦੀ ਜ਼ਬਾਨ ਤੋਂ ਇਹੀ ਨਿਕਲਦੇ ਸਨ ਕਿ ਖ਼ੁਦਾ ਵੇਖ ਰਿਹਾ ਹੈ, ਖ਼ੁਦਾ ਵਿਆਪਕ ਹੈ, ਫਿਰ ਉਹ ਪੜ੍ਹਾਈ ਸ਼ੁਰੂ ਕਰਦਾ ਸੀ। ਬੱਚਿਆਂ ਨੂੰ ਵੀ ਪਤਾ ਚਲ ਗਿਆ ਸੀ ਕਿ ਪਹਿਲੇ ਬੋਲ ਤਾਂ ਇਹ ਹੀ ਨਿਕਲਣਗੇ। ਇਕ ਦਿਨ ਅਜੀਬ ਹਾਦਸਾ ਹੋ ਗਿਆ। ਇਹ ਅਧਿਆਪਕ ਜਦ ਬੱਚਿਆਂ ਦੇ ਸਾਹਮਣੇ ਆਇਆ ਤਾਂ ਇਸਨੇ ਆਉਂਦਿਆਂ ਹੀ ਬੱਚਿਆਂ 'ਤੇ ਪ੍ਰਸ਼ਨ ਕੀਤਾ ਅਤੇ ਰੋਜ਼ ਦਾ ਜੋ ਤਕੀਆ ਕਲਾਮ ਸੀ, ਉਸਦੀ ਵਰਤੋਂ ਨਹੀਂ ਕੀਤੀ। ਉਸ ਨੇ ਆਖਿਆ ਬੱਚਿਉ! ਇਹ ਦੱਸੋ ਕਿ ਖ਼ੁਦਾ ਕਿਹੜੀ ਥਾਂ 'ਤੇ ਨਹੀਂ ਹੈ? ਦੰਗ ਰਹਿ ਗਏ ਬੱਚੇ ਕਿ ਹੱਦ ਹੋ ਗਈ, ਰੋਜ਼ ਸਾਨੂੰ ਪੜ੍ਹਾਉਂਦਾ ਸੀ, ਕਿ ਖ਼ੁਦਾ ਵਿਆਪਕ ਹੈ, ਹਰ ਥਾਂ 'ਤੇ ਮੌਜੂਦ ਹੈ, ਤੇ ਅੱਜ ਪ੍ਰਸ਼ਨ ਕਰਦਾ ਹੈ ਕਿ ਦੱਸੋ, ਖ਼ੁਦਾ ਕਿਹੜੀ ਥਾਂ 'ਤੇ ਨਹੀਂ ਹੈ। ਸਭ ਬੱਚੇ ਚੁੱਪ, ਪਰ ਇਕ ਬੱਚੇ ਨੇ ਹਿੰਮਤ ਕੀਤੀ, ਖੜਾ ਹੋ ਗਿਆ ਤੇ ਕਹਿੰਦਾ ਹੈ ਉਸਤਾਦ ਜੀ, ਜੇ ਇਜਾਜ਼ਤ ਹੋਵੇ ਤਾਂ ਮੈਂ ਜਵਾਬ ਦਿਆਂ। ਹੈਰਾਨਗੀ ਉਸਤਾਦ ਨੂੰ ਵੀ ਹੋ ਗਈ, ਕਿ ਮੈਂ ਤਾਂ ਸਵਾਲ ਹੀ ਗ਼ਲਤ ਕੀਤਾ ਹੈ ਤੇ ਇਹ ਕੰਮਬਖ਼ਤ ਜਵਾਬ ਦੇਣ ਨੂੰ ਤਿਆਰ ਹੋ ਗਿਆ ਹੈ ਤੇ ਜਵਾਬ ਵੀ ਗ਼ਲਤ ਹੋਵੇਗਾ। ਇਹ ਬੱਚਾ ਗ਼ਲਤ ਹੈ, ਨਾਦਾਨ ਹੈ। ਅੱਛਾ ਦੱਸ ਖ਼ੁਦਾ ਕਿਹੜੀ ਥਾਂ 'ਤੇ ਨਹੀਂ ਹੈ? ਬੱਚਾ ਕਹਿੰਦਾ ਹੈ ਉਸਤਾਦ ਜੀ! ਖ਼ੁਦਾ ਤਾਂ ਵਿਆਪਕ ਹੈ ਤੇ ਖ਼ੁਦਾ ਵੇਖ ਵੀ ਰਿਹਾ ਹੈ। ਖ਼ੁਦਾ ਇਕ ਥਾਂ 'ਤੇ ਨਹੀਂ ਹੈ, ਬਾਕੀ ਸਭ ਥਾਵਾਂ 'ਤੇ ਹੈ। ਦੱਸ ਕਿੱਥੇ ਨਹੀਂ ਹੈ? ਮਨੁੱਖ ਦੇ ਚੇਤੇ ਵਿਚ ਨਹੀਂ ਹੈ, ਮਨੁੱਖ ਦੀ ਸਮਝ ਵਿਚ ਨਹੀਂ ਹੈ। ਬਾਕੀ ਸਭ ਥਾਵਾਂ 'ਤੇ ਹੈ। ਅੱਖਾਂ ਵਿਚ ਉਹ ਹੀ ਹੈ, ਰਸਨਾ ਵਿਚ ਉਹ ਹੀ ਹੈ, ਹੱਥਾਂ ਤੇ ਪੈਰਾਂ ਵਿਚ ਉਹ ਹੀ ਹੈ, ਪਰ ਯਾਦ ਵਿਚ ਨਹੀਂ ਹੈ। ਹੁਣ ਇਤਿਹਾਸ ਕਹਿੰਦਾ ਹੈ ਕਿ ਉਹ ਉਸਤਾਦ ਬੱਚੇ ਦੇ ਪੈਰੀਂ ਪੈ ਗਿਆ। ਕਹਿੰਦਾ ਮੈਂ ਤਾਂ ਸਮਝਿਆ ਸੀ ਕਿ ਮੇਰਾ ਸਵਾਲ ਹੀ ਗ਼ਲਤ ਹੈ, ਪਰ ਤੇਰੇ ਜਵਾਬ ਨੇ ਮੈਨੂੰ ਗ਼ਲਤ ਸਾਬਤ ਕਰ ਦਿੱਤਾ ਹੈ। ਤੂੰ ਸਹੀ ਹੈਂ। ਵਾਕਿਆ ਹੀ ਇਕ ਥਾਂ ਪਰਮਾਤਮਾ ਨਹੀਂ ਹੈ। ਰੋਮ-ਰੋਮ ਵਿਚ ਉਹ ਹੀ ਹੈ। ਜ਼ੱਰੇ ਜ਼ੱਰੇ ਵਿਚ ਉਹ ਹੀ ਹੈ, ਪਰ ਮਨੁੱਖ ਦੀ ਯਾਦ ਵਿਚ ਨਹੀਂ ਹੈ। ਚੇਤੇ ਵਿਚ ਨਹੀਂ ਹੈ।

ਯਾਦ ਕਰਨ ਦਾ ਤਰੀਕਾ ਧੰਨ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ। ਜਪੁ ਤੇ ਜਪੁ ਕਿਵੇਂ ਕਰੀਏ, ਗੁਰੂ ਨਾਨਕ ਦੇਵ ਜੀ ਮਹਾਰਾਜ ਢੰਗ ਵੀ ਦੱਸਦੇ ਹਨ।

'ਗਾਵੀਐ ਸੁਣੀਐ ਮਨਿ ਰਖੀਐ ਭਾਉ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥'

ਇੰਝ ਕਰੋ ਗਾਵੋ ਜ਼ਬਾਨ ਨਾਲ ਵਾਹਿਗੁਰੂ ਵਾਹਿਗੁਰੂ। ਫਿਰ 'ਸੁਣੀਐ' ਫਿਰ ਸੁਣੋ, ਸਾਰੇ ਦੁੱਖ ਨਾਸ ਹੋ ਜਾਣਗੇ। ਔਖਾ ਹੈ ਕੰਮ, ਇਕ ਮਿੰਟ ਵੀ ਨਹੀਂ ਕਰ ਸਕੋਗੇ, ਜਿਸ ਢੰਗ ਨਾਲ ਗੁਰੂ ਨਾਨਕ ਕਹਿੰਦੇ ਹਨ। ਰਸਨਾ ਗਾਇਨ ਕਰੇ ਵਾਹਿਗੁਰੂ ਵਾਹਿਗੁਰੂ ਤੇ ਕੰਨ ਸੁਨਣ ਤੇ ਮਨ ਵਿਚ ਭਾਵਨਾ ਵੀ ਹੋਵੇ 'ਮਨ ਰਖੀਐ ਭਾਉ'। ਭਾਉ ਸ਼ਬਦ ਦੋ ਅਵਸਥਾਵਾਂ ਦੇ ਮੇਲ ਤੋਂ ਬਣਦਾ ਹੈ। ਭਰੋਸਾ ਤੇ ਪ੍ਰੇਮ, ਬਣ ਜਾਂਦਾ ਹੈ ਭਾਵਨਾ। ਭਾਵਨਾ ਵਿਚ ਭਰੋਸਾ ਵੀ ਹੁੰਦਾ ਹੈ ਤੇ ਪ੍ਰੇਮ ਵੀ ਹੁੰਦਾ ਹੈ। ਐਸਾ ਹੁੰਦਾ ਹੈ ਕਿ ਕਿਸੇ 'ਤੇ ਆਪਾਂ ਭਰੋਸਾ ਤਾਂ ਰੱਖਦੇ ਹਾਂ, ਕਹਿ ਦਿੰਦੇ ਹਾਂ ਕਿ ਕਾਬਿਲੇ ਇਤਬਾਰ ਬੰਦਾ ਹੈ, ਪਰ ਉਸ ਨਾਲ ਪ੍ਰੇਮ ਨਹੀਂ ਹੁੰਦਾ। ਪਰ ਕਿਸੇ ਨਾਲ ਪ੍ਰੇਮ ਤਾਂ ਹੁੰਦਾ ਹੈ, ਭਰੋਸਾ ਨਹੀਂ ਹੁੰਦਾ। ਆਪਣੇ ਬੱਚੇ ਨਾਲ ਬੜਾ ਪ੍ਰੇਮ ਹੈ। ਉਹ ਪਿੱਠ ਨੂੰ ਵੀ ਹੱਥ ਲਾਏ ਤਾਂ ਛਾਤੀ ਠਰਦੀ ਹੈ, ਪਰ ਉਸਦੀ ਹਰ ਗੱਲ 'ਤੇ ਭਰੋਸਾ ਨਹੀਂ ਕੀਤਾ ਜਾ ਸਕਦਾ, ਕਿਉਂਕਿ ਅਜੇ ਨਾਦਾਨ ਹੈ, ਬੱਚਾ ਹੈ। ਪ੍ਰੇਮ ਬੜਾ ਹੈ, ਪਰ ਭਰੋਸਾ ਨਹੀਂ। ਪਰ ਕਿਸੇ 'ਤੇ ਭਰੋਸਾ ਬੜਾ ਹੈ, ਪਰ ਪ੍ਰੇਮ ਨਹੀਂ, ਪ੍ਰੰਤੂ ਜਿਸ ਉੱਤੇ ਭਰੋਸਾ ਵੀ ਹੋਵੇ ਤੇ ਪ੍ਰੇਮ ਵੀ ਹੋਵੇ, ਉਸਨੂੰ ਕਹਿੰਦੇ ਹਨ ਭਾਵਨਾ।

ਸਾਹਿਬ ਕਹਿੰਦੇ ਹਨ

'ਗਾਵੀਐ ਸੁਣੀਐ ਮਨਿ ਰਖੀਐ ਭਾਉ॥'

ਜ਼ਬਾਨ ਨਾਲ ਗਾ ਤੇ ਧਿਆਨ ਨਾਲ ਸੁਣ ਤੇ ਮਨ ਵਿਚ ਭਾਵਨਾ ਵੀ ਹੋਵੇ, ਇਹ ਢੰਗ ਦੱਸਿਆ ਹੈ। ਹੁਣ ਤੁਸੀਂ ਆਖੋਗੇ ਕਿ ਧਿਆਨ ਕਿਸ ਦੇ ਨਾਲ ਜੋੜੀਏ? ਮੈਂ ਅਰਜ਼ ਕਰਾਂ ਕਿ ਸੁਨਣਾ ਹੀ ਧਿਆਨ ਜੋੜਨਾ ਹੈ ਅਤੇ ਬਿਨਾਂ ਧਿਆਨ ਜੋੜੇ ਤੋਂ ਸੁਣ ਨਹੀਂ ਸਕੋਗੇ। ਇਕ ਬੰਦਾ ਉੱਚੀ-ਉੱਚੀ ਬੋਲ ਰਿਹਾ ਹੈ, ਦੂਸਰਾ ਸੁਣ ਰਿਹਾ ਹੈ ਤੇ ਸੁਨਣ ਵਾਲਾ ਅਚਨਚੇਤ ਕਹਿ ਦਿੰਦਾ ਹੈ ਕਿ ਮਿੱਤਰਾ ਇਹ ਗੱਲ ਫਿਰ ਆਖ, ਮੈਂ ਨਹੀਂ ਸੁਣੀ। ਤੂੰ ਕਿਉਂ ਨਹੀਂ ਸੁਣੀ? ਕਹਿੰਦਾ ਹੈ ਮੇਰਾ ਧਿਆਨ ਕਿਤੇ ਹੋਰ ਚਲਾ ਗਿਆ ਸੀ ਤੇ ਸੁਨਣਾ ਤਾਂ ਧਿਆਨ ਨੇ ਹੈ, ਇਕੱਲੇ ਕੰਨਾਂ ਨੇ ਥੋੜ੍ਹੀ ਸੁਨਣਾ ਹੈ, ਧਿਆਨ ਕਰਕੇ ਹੀ ਕੰਨ ਸੁਣ ਸਕਦੇ ਹਨ ਨਹੀਂ ਤਾਂ ਨਹੀਂ। ਗੁਰਮਤਿ ਦੀ ਸਾਧਨਾ ਸੁਨਣ 'ਤੇ ਖੜੀ ਹੈ।

'ਮਤਿ ਵਿਚਿ ਰਤਨ ਜਵਾਹਰ ਮਾਣਿਕ
ਜੇ ਇਕ ਗੁਰ ਕੀ ਸਿਖ ਸੁਣੀ॥'

ਅਤੇ

*'ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥'*

ਸੁਣਦਿਆਂ ਹੀ ਦੁੱਖ ਤੇ ਪਾਪ ਨਾਸ ਹੋ ਜਾਂਦੇ ਹਨ। ਸੁਣਦਿਆਂ ਹੀ ਮਨੁੱਖ ਪੀਰ ਬਣ ਜਾਂਦਾ ਹੈ, ਸੁਣਨ ਦੀ ਤਾਂ ਇਤਨੀ ਮਹਿਮਾ ਹੈ। ਮੈਂ ਇਸ ਢੰਗ ਨਾਲ ਵੀ ਬਿਆਨ ਕਰਦਾ ਹੁੰਦਾ ਹਾਂ ਕਿ ਸਾਡੇ ਹਿੰਦੂ ਵੀਰ ਜਾਂਦੇ ਹਨ ਮੰਦਰ ਵਿਚ ਦਰਸ਼ਨ ਕਰਨ, ਕਿਸੇ ਦੇਵੀ ਦੇਵਤੇ ਦੀ ਮੂਰਤੀ ਦੇ। ਸਾਰੀ ਸਾਧਨਾ ਦਰਸ਼ਨਾਂ 'ਤੇ ਖੜੀ ਹੈ, ਵੇਖਣ 'ਤੇ ਖੜੀ ਹੈ। ਸਾਡੇ ਮੁਸਲਮਾਨ ਵੀਰ ਜਾਂਦੇ ਹਨ ਮਸਜਿਦ ਵਿਚ ਪੜ੍ਹਨ ਲਈ ਨਿਮਾਜ਼। ਸਾਰੀ ਸਾਧਨਾ ਪੜ੍ਹਨ 'ਤੇ ਖੜੀ ਹੈ। ਸਿੱਖ ਜਾਂਦਾ ਹੈ ਗੁਰਦੁਆਰੇ ਸੁਣਨ ਲਈ ਗੁਰੂ ਦਾ ਸ਼ਬਦ, ਸਾਰੀ ਸਾਧਨਾ ਸੁਣਨ 'ਤੇ ਖੜੀ ਹੈ। ਵੇਖਣਾ ਅਸਾਨ ਹੈ, ਕਿਉਂਕਿ ਅੱਖਾਂ ਦੇ ਸਾਹਮਣੇ ਜੋ ਕੁਝ ਹੈ, ਵਿਖਾਈ ਦੇਵੇਗਾ। ਵੇਖਣ ਨਾਲੋਂ ਥੋੜ੍ਹਾ ਜਿਹਾ ਔਖਾ ਹੈ ਪੜ੍ਹਨਾ, ਥੋੜ੍ਹਾ ਜਿਹਾ ਤਾਂ ਧਿਆਨ ਚਾਹੀਦਾ ਹੈ, ਪਰ ਪੜ੍ਹਨ ਨਾਲੋਂ ਬਹੁਤ ਹੀ ਔਖਾ ਹੈ ਸੁਣਨਾ, ਪੂਰੇ ਧਿਆਨ ਤੋਂ ਬਿਨਾਂ ਮਨੁੱਖ ਸੁਣ ਹੀ ਨਹੀਂ ਸਕਦਾ। ਚਾਹੇ ਆਪਣੀ ਰਸਨਾ ਉਚਾਰਨ ਪਈ ਕਰਦੀ ਹੈ, ਚਾਹੇ ਕਿਸੇ ਦੂਸਰੇ ਦੀ, ਸੁਣਨਾ ਬਹੁਤ ਹੀ ਔਖਾ ਹੈ। ਮੈਂ ਤਾਂ ਦੇਖਿਆ ਹੈ ਕਿ ਲੋਕੀਂ ਆਖੰਡ ਪਾਠ ਆਪਣੇ ਘਰ ਵਿਚ ਰਖਾ ਤਾਂ ਲੈਂਦੇ ਹਨ, ਪਰ ਉਸ ਕਮਰੇ ਵਿਚ ਵੜਨਾ ਹੀ ਭੁੱਲ ਜਾਂਦੇ ਹਨ ਕਿ ਕਿਤੇ ਸੁਣਨਾ ਨਾ ਪੈ ਜਾਏ। ਕੌਣ ਸੁਣਦਾ ਹੈ। ਸੁਣਨਾ ਹੀ ਤਾਂ ਬੰਦਗੀ ਹੈ। ਭੋਜਨ ਦੀ ਬੁਰਕੀ ਮੇਰੇ ਮੂੰਹ ਵਿਚ ਹੋਵੇ, ਪਾਣੀ ਦਾ ਘੁੱਟ ਮੇਰੇ ਮੂੰਹ ਵਿਚ ਹੋਵੇ ਤੇ ਮੈਂ ਥੱਲੇ ਕਰਾਂ ਹੀ ਨਾ, ਕੀ ਭੁੱਖ ਮਿਟੇਗੀ? ਕੀ ਪਿਆਸ ਮਿਟੇਗੀ? ਗੁਰੂ ਦਾ ਸ਼ਬਦ ਸਿਰਫ਼ ਮੇਰੀ ਜ਼ਬਾਨ 'ਤੇ ਹੋਵੇ ਤੇ ਮੈਂ ਸੁਣਾ ਹੀ ਨਾ, ਇਹਦੇ ਨਾਲ ਕੀ ਹੋਣਾ ਏ, ਕੁਝ ਵੀ ਨਹੀਂ। 18-18 ਘੰਟੇ ਪਾਠ ਕਰਨ ਵਾਲੇ ਅਖੰਡ ਪਾਠੀ ਮੈਂ ਦੇਖੇ ਹਨ, ਮਜ਼ਾਲ ਹੈ ਇਕ ਕਦਮ ਵੀ ਪ੍ਰਭੂ ਦੀ ਦੁਨੀਆਂ ਵਿਚ ਅੱਗੇ ਗਏ ਹੋਵਣ। ਉਸੇ ਤਰ੍ਹਾਂ ਹੀ ਕ੍ਰੋਧੀ, ਉਸੇ ਤਰ੍ਹਾਂ ਹੀ ਲੋਭੀ, ਝੂਠ ਬੋਲਣ ਵਾਲੇ ਤੇ ਅਹੰਕਾਰੀ। ਗੁਸਤਾਖ਼ੀ ਦੀ ਮੁਆਫੀ ਮੈਂ ਪਾਠੀਆਂ ਕੋਲੋਂ ਮੰਗ ਲਵਾਂ, ਮੈਂ ਵੀ ਇਸੇ ਹੀ ਸ਼੍ਰੇਣੀ ਵਿਚ ਹਾਂ। ਬਾਣੀ ਪੜ੍ਹਨ ਦਾ ਲਾਭ ਹੈ, ਬਾਣੀ ਦਾ ਪਤਾ ਚਲੇਗਾ, ਅਰਥ-ਬੋਧ ਦਾ ਪਤਾ ਚਲੇਗਾ, ਕੰਠ ਵੀ ਹੋ ਸਕਦੀ ਹੈ, ਪਰ ਜ਼ਿੰਦਗੀ ਬਦਲੇਗੀ ਨਹੀਂ ਭਾਵੇਂ ਸਾਰੀ ਜ਼ਿੰਦਗੀ ਪਾਠ ਕਰਦੇ ਰਹੋ। ਜ਼ਿੰਦਗੀ ਬਦਲੇਗੀ ਜਪੁ ਕਰਨ ਨਾਲ ਤੇ ਜਪੁ ਵੀ ਕੋਈ ਇਸ ਤਰ੍ਹਾਂ ਕਰੇ 'ਗਾਵੀਐ ਸੁਣੀਐ ਮਨਿ ਰਖੀਐ ਭਾਉ॥' ਅਤੇ ਮੈਂ ਇਹ ਵੀ ਅਰਜ਼ ਕਰਾਂ, ਪੜ੍ਹਨਾ ਸੌਖਾ ਹੈ, ਜਪਣਾ ਔਖਾ ਹੈ। ਜਪਣ ਤੋਂ ਮੁਰਾਦ ਜ਼ਬਾਨ ਉਚਾਰਨ ਕਰੇ ਤੇ ਮਨ ਸੁਣੇ। ਮਨ ਸੁਣ ਦਾ ਨਹੀਂ। ਬੜੇ ਬੜੇ ਜੋਗੀਆਂ ਦਾ ਨਹੀਂ ਸੁਣਦਾ, ਬੜੇ ਬੜੇ ਅਭਿਆਸੀਆਂ ਦਾ ਨਹੀਂ ਸੁਣਦਾ।

ਅਵੱਲ ਤਾਂ ਜਪੁ ਉਹ ਕਰੇਗਾ ਜਿਸਨੂੰ ਪਤਾ ਚਲ ਜਾਏ ਸੰਸਾਰ ਦੁੱਖ ਹੈ, ਪਰਿਵਾਰ ਦੁੱਖ ਹੈ। ਸਭ ਦੁੱਖ ਹੈ, ਸਭ ਝੂਠ ਹੈ। ਜਿਸ ਦਿਨ ਇਸ ਅਸਲੀਅਤ ਦਾ ਪਤਾ ਚਲੇਗਾ, ਉਸ ਦਿਨ ਮਨੁੱਖ ਜਪੁ ਕਰੇਗਾ। ਪ੍ਰਭੂ ਦੀ ਤਲਾਸ਼ ਕਰੇਗਾ। ਇਹ ਸੰਸਾਰ ਹੀ ਸਭ ਕੁਝ ਹੈ। ਪਰਿਵਾਰ ਹੀ

ਸਭ ਕੁਝ ਹੈ। ਇਹ ਪਦਾਰਥ ਹੀ ਸਭ ਕੁਝ ਹਨ, ਪਰਮਾਤਮਾ ਕੁਝ ਵੀ ਨਹੀਂ। ਇਹ ਅਜੇ ਸੰਸਾਰ ਤੋਂ ਉਦਾਸ ਨਹੀਂ ਹੋਇਆ। ਇਹ ਨਿਰੰਕਾਰ ਦੀ ਤਲਾਸ਼ ਨਹੀਂ ਕਰੇਗਾ। ਸੰਸਾਰ ਤੋਂ ਉਦਾਸ ਹੋ ਕੇ ਹੀ ਪਰਮਾਤਮਾ ਦੀ ਤਲਾਸ਼ ਕਰੇਗਾ। ਫਿਰ ਜਪੁ ਕਰੇਗਾ। ਤੇ ਜਿਸ ਦਿਨ ਜਪਦਿਆਂ ਜਪਦਿਆਂ ਮਨ ਥੋੜ੍ਹਾ ਜਿਹਾ ਨੇੜੇ ਚਲਾ ਗਿਆ, ਇਕ ਰੱਸ ਬਣ ਜਾਵੇਗਾ, ਪਰੰਤੂ ਵਕਤੀ ਬਣੇਗਾ, ਰੱਸ ਚਲਾ ਜਾਵੇਗਾ। ਉਥੋਂ ਇਕ ਪੀੜਾ ਦਾ ਜਨਮ ਹੋਵੇਗਾ, ਉਸ ਤੋਂ ਪਹਿਲੇ ਨਹੀਂ। ਉਹ ਪੀੜਾ ਹੈ ਧਾਰਮਿਕ। ਔਲਾਦ ਨਹੀਂ ਹੈ, ਇਕ ਪੀੜਾ ਹੈ। ਧਨ ਨਹੀਂ ਹੈ, ਇਕ ਪੀੜਾ ਹੈ, ਮਨਭਾਉਂਦੇ ਪਦਾਰਥ ਨਹੀਂ ਮਿਲੇ ਜਾਂ ਮਨਭਾਉਂਦੇ ਸੰਬੰਧ ਨਹੀਂ ਜੁੜੇ, ਇਕ ਪੀੜਾ ਹੈ। ਇਸ ਨਵੀਂ ਪੀੜਾ ਦੇ ਸ਼ੁਰੂ ਹੁੰਦਿਆਂ ਬਾਕੀ ਸਭ ਬੇ-ਮਾਨੀ ਹੋ ਜਾਂਦੀਆਂ ਹਨ। ਜਿਤਨੇ ਵੀ ਭਗਤ ਜਨ ਹਨ, ਉਹ ਬਹੁਤ ਵੱਡੀ ਪੀੜਾ ਤੋਂ ਲੰਘਦੇ ਹਨ, ਤਾਂ ਜਾ ਕੇ ਉਨ੍ਹਾਂ ਨੂੰ ਬਹੁਤ ਵੱਡਾ ਅਨੰਦ ਪ੍ਰਾਪਤ ਹੁੰਦਾ ਹੈ। ਇਹ ਪੀੜਾ ਅਜੇ ਆਮ ਮਨੁੱਖਾਂ ਅੰਦਰ ਪੈਦਾ ਹੋ ਸਕੇ, ਬਹੁਤ ਦੂਰ ਦੀ ਗੱਲ ਹੈ, ਕਿਉਂਕਿ ਆਮ ਮਨੁੱਖਾਂ ਅੰਦਰ ਅਜੇ ਸੰਸਾਰੀ ਪੀੜਾ ਹੈ। ਕਿਸੇ ਨੂੰ ਪਰਿਵਾਰ ਦੀ ਪੀੜਾ, ਕਿਸੇ ਨੂੰ ਕਾਰੋਬਾਰ ਦੀ ਪੀੜਾ। ਧਾਰਮਿਕ ਪੀੜਾ ਜਿਸ ਦਿਨ ਸ਼ੁਰੂ ਹੋ ਜਾਏ, ਸਮਝ ਲਉ ਕਿ ਉਹ ਮਨੁੱਖ ਧਾਰਮਿਕ ਹੋ ਗਿਆ। ਉਸਨੂੰ ਪਤਾ ਚਲ ਜਾਏਗਾ ਕਿ ਮੈਂ ਪਰਮਾਤਮਾ ਤੋਂ ਵਿਛੜਿਆ ਹੋਇਆ ਹਾਂ।

ਇਕ ਮੈਂ ਹੋਰ ਅਰਜ਼ ਕਰਾਂ ਕਿ ਜਪਣ ਵਾਲੇ ਲਗਪਗ ਹਰ ਸ਼ਹਿਰ ਵਿਚ ਮਿਲ ਜਾਂਦੇ ਹਨ, ਪਰ ਕੋਈ ਜਪੁ-ਜਪੁ ਕੇ ਉਸ ਮਹਾਂ ਰੱਸ ਨੂੰ ਪ੍ਰਾਪਤ ਕਰ ਲਵੇ, ਇਹ ਕੋਈ ਲੱਖਾਂ ਵਿਚੋਂ ਇਕ ਅੱਧਾ ਹੈ। ਉਹ ਹਰ ਸ਼ਹਿਰ ਵਿਚ ਨਹੀਂ ਮਿਲਦਾ। ਹਰ ਦੇਸ਼ ਵਿਚ ਵੀ ਨਹੀਂ ਮਿਲੇਗਾ। ਚੰਦਨ ਦਾ ਦਰੱਖ਼ਤ ਹਰ ਜੰਗਲ ਵਿਚ ਨਹੀਂ ਹੈ। ਸਾਰੀਆਂ ਦੁਨੀਆਂ ਘੁੰਮ ਲਵੋ ਸਿਰਫ਼ ਕਰਨਾਟਕ ਵਿਚ ਮਿਲੇਗਾ। ਕੇਸਰ ਕਸ਼ਮੀਰ ਦੇ ਇਕ ਛੋਟੇ ਜਿਹੇ ਇਲਾਕੇ ਪੰਪੋਜ਼ ਵਿਚ ਹੈ ਤੇ ਜਾਂ ਸਪੇਨ ਵਿਚ ਹੁੰਦਾ ਹੈ, ਹੋਰ ਕਿਧਰੇ ਵੀ ਨਹੀਂ। ਭਾਰਤ ਨੇ ਕੋਸ਼ਿਸ਼ ਕੀਤੀ, ਕਸ਼ਮੀਰ ਦੇ ਹੋਰ ਇਲਾਕਿਆਂ ਵਿਚ ਬੀਜ ਬੋਇਆ, ਪਰ ਨਹੀਂ ਹੋਇਆ। ਯੂਰਪ ਦੇ ਹੋਰ ਮੁਲਕਾਂ ਨੇ ਵੀ ਕੋਸ਼ਿਸ਼ ਕੀਤੀ। ਮੇਰੇ ਪੜ੍ਹਨ ਵਿਚ ਆਇਆ, ਨਹੀਂ ਹੋਇਆ। ਇਸੇ ਤਰ੍ਹਾਂ ਰੱਬ ਨਾਲਜੁੜੀ ਆਤਮਾ ਹਰ ਜਗ੍ਹਾ ਨਹੀਂ ਹੈ। ਜੋ ਜੁੜਨ ਦੀ ਕੋਸ਼ਿਸ਼ ਕਰ ਰਹੇ ਹਨ, ਉਹ ਹਰ ਜਗ੍ਹਾ ਹਨ। ਜਿਨ੍ਹਾਂ ਨੂੰ ਕੁਝ ਰੱਸ ਆ ਗਿਆ ਹੈ, ਉਹ ਵੀ ਹਰ ਜਗ੍ਹਾ ਹਨ, ਹਰ ਮਜ਼ਹਬ ਵਿਚ ਮਿਲ ਜਾਣਗੇ ਤੇ ਜਦੋਂ ਕੋਈ ਜਪੁ ਕਰੇਗਾ, ਇਹ ਪੜਾਅ ਆਉਣਗੇ ਕਿ ਇਹ ਅਜੇ ਕਰਮ ਕਾਂਡ ਵਿਚ ਹੀ ਹੈ, ਅਜੇ ਖਿਡਾਉਣਿਆਂ ਦੀ ਖੇਡ ਹੈ, ਅਜੇ ਬੱਚਾ ਹੀ ਹੈ, ਬਾਲਗ਼ ਨਹੀਂ ਹੋਇਆ। ਧਾਰਮਿਕ ਜਗਤ ਵਿਚ ਜਨਮ ਹੈ ਇਸਦਾ। ਆਉਂਦਾ ਹੈ ਗੁਰਦੁਆਰੇ, ਕਰਦਾ ਹੈ ਪਾਠ, ਕਰਦਾ ਹੈ ਸੇਵਾ, ਪਰ ਧਾਰਮਿਕ ਪੀੜਾ ਨਹੀਂ ਪੈਦਾ ਹੋਈ। ਅਜੇ ਦੁਨਿਆਵੀ ਪੀੜਾ ਹੀ ਲੈ ਕੇ ਗੁਰਦੁਆਰੇ ਆ ਰਿਹਾ ਹੈ। ਕੋਈ ਪਰਿਵਾਰ ਦੀ, ਕੋਈ ਕਾਰੋਬਾਰ ਦੀ, ਕੋਈ ਹੋਰ ਮਨੋਕਾਮਨਾ ਲੈ ਕੇ ਗੁਰਦੁਆਰੇ ਆ ਰਿਹਾ ਹੈ। ਲਗਪਗ ਸਾਰੀ ਦੁਨੀਆਂ ਵਿਚ ਇਹ ਹੀ ਮਿਲਦੇ ਹਨ। ਕੋਈ

ਨਾ ਕੋਈ ਸਮੱਸਿਆ ਤਾਂ ਹਰ ਇਕ ਨੂੰ ਹੁੰਦੀ ਹੈ। ਜੇਕਰ ਬੇੜੀ ਸਾਗਰ ਵਿਚ ਹੈ, ਤਾਂ ਲਹਿਰਾਂ ਤਾਂ ਟਕਰਾਉਣਗੀਆਂ। ਜਿਹੜਾ ਮਨੁੱਖ ਸੰਸਾਰ ਵਿਚ ਹੋਵੇ, ਕੋਈ ਨਾ ਕੋਈ ਸਮੱਸਿਆ ਤਾਂ ਟਕਰਾਏਗੀ। ਲਹਿਰਾਂ ਤੋਂ ਬਿਨਾਂ ਸਾਗਰ ਨਹੀਂ ਹੁੰਦਾ, ਸਮੱਸਿਆਵਾਂ ਤੋਂ ਬਿਨਾਂ ਜ਼ਿੰਦਗੀ ਨਹੀਂ ਹੁੰਦੀ। ਸਿਆਣਪ ਤਾਂ ਇਹ ਹੈ ਕਿ ਬੇੜੀ ਨੂੰ ਠੇਲਦੇ ਜਾਈਏ, ਪਰਿਵਾਰਕ ਸਮੱਸਿਆ ਹੈ ਤਾਂ ਹੋਵੇ ਪਈ, ਕਾਰੋਬਾਰੀ ਸਮੱਸਿਆ ਹੈ ਤਾਂ ਹੋਵੇ ਪਈ। ਸੋ ਜਿਸ ਨੇ ਜਪੁ ਸ਼ੁਰੂ ਕਰ ਦਿੱਤਾ ਹੈ, ਸਮਝ ਲਉ ਕਿ ਉਹ ਧਾਰਮਿਕ ਤੌਰ 'ਤੇ ਬਾਲਗ਼ ਹੋ ਗਿਆ ਹੈ, ਤੇ ਜਪਦਿਆਂ ਜਪਦਿਆਂ ਹੀ ਗੁਰੂ ਦੀ ਕ੍ਰਿਪਾ ਨਾਲ ਪਾਰ ਹੋ ਜਾਵੇਗਾ।

ਬਿਨਾਂ ਜਪੁ ਤੋਂ ਹਿਰਦਾ ਸ਼ੁੱਧ ਵੀ ਨਹੀਂ ਹੁੰਦਾ। ਪਾਠ ਨਾਲ ਨਹੀਂ ਹੁੰਦਾ, ਸੇਵਾ ਨਾਲ ਨਹੀਂ ਹੁੰਦਾ, ਕਥਾ-ਕੀਰਤਨ ਨਾਲ ਵੀ ਨਹੀਂ ਹੁੰਦਾ, ਦਾਨ ਨਾਲ ਵੀ ਨਹੀਂ ਹੁੰਦਾ। ਵੱਡੇ-ਵੱਡੇ ਦਾਨੀ ਅਹੰਕਾਰੀ ਦੇਖੇ ਗਏ ਹਨ, ਵੱਡੇ-ਵੱਡੇ ਗਿਆਨੀ, ਪੂਜਾ ਪਾਠ ਕਰਨ ਵਾਲੇ ਮੈਂ ਅਹੰਕਾਰੀ ਦੇਖੇ ਹਨ। ਕੁਝ ਵੀ ਨਹੀਂ ਹੈ। ਭੋਜਨ ਮੂੰਹ ਦੇ ਰਾਹੀਂ ਅੰਦਰ ਜਾਏਗਾ, ਪੱਚ ਕੇ ਖ਼ੂਨ ਬਣੇਗਾ, ਸਰੀਰ ਦੀ ਸ਼ਕਤੀ ਬਣੇਗਾ। ਗੁਰੂ ਦਾ ਸ਼ਬਦ ਕੰਨਾਂ ਦੇ ਰਾਹੀਂ ਅੰਦਰ ਜਾਏਗਾ ਤੇ ਜਿਵੇਂ ਅੰਦਰ ਜਾਏਗਾ, ਰੂਹਾਨੀ ਸ਼ਕਤੀ ਬਣੇਗਾ, ਅਧਿਆਤਮਕ ਬੱਲ ਬਣੇਗਾ। ਇਹ ਤਾਂ ਜਪੁ ਦੁਆਰਾ ਹੀ ਹੈ। ਰਸਨਾ ਗਾਵੇ ਤੇ ਕੰਨ ਸੁਨਣ 'ਗਾਵੀਐ ਸੁਣੀਐ'। ਉਂਞ ਤਾਂ ਵਾਹਿਗੁਰੂ-ਵਾਹਿਗੁਰੂ ਕਹਿਣਾ ਕੋਈ ਔਖਾ ਨਹੀਂ, ਲੋਕੀਂ ਸਾਰੀ ਜ਼ਿੰਦਗੀ ਜਪਦੇ ਰਹਿੰਦੇ ਹਨ, ਪਰ ਜਿਸ ਢੰਗ ਨਾਲ ਗੁਰੂ ਸਾਹਿਬ ਦੱਸਦੇ ਹਨ, ਔਖਾ ਹੈ। ਜਪੁ ਰਸਨਾ ਨਾਲ ਕਰਨਾ ਹੈ ਤੇ ਧਿਆਨ ਨਾਲ ਸੁਣਨਾ ਹੈ। ਜਪੁ ਜਿਤਨਾ ਜ਼ਿਆਦਾ ਹੋ ਸਕੇ, ਕਰਨਾ ਹੈ ਤੇ ਮਨ ਵਿਚ ਭਰੋਸਾ ਵੀ ਰੱਖਣਾ ਹੈ।

'ਗਾਵੀਐ ਸੁਣੀਐ ਮਨਿ ਰਖੀਐ ਭਾਉ॥'

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਜਪੁ ਕਦੋਂ ਕਰੀਏ। ਜਪੁ ਅੰਮ੍ਰਿਤ ਵੇਲੇ ਕਰਨਾ ਹੈ।

'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥' ਇਸੇ ਨੂੰ ਹੀ ਈਰਾਨੀ ਸੂਫ਼ੀ ਫ਼ਕੀਰ ਸ਼ੇਖ਼ ਸਾਅਦੀ ਕਹਿੰਦਾ ਹੈ ਕਿ ਐ ਬੰਦੇ! ਦਿਨ ਨੂੰ ਜੇ ਤੂੰ ਮਨੁੱਖਾਂ ਵਿਚ ਬਾਦਸ਼ਾਹਾਂ ਦੀ ਤਰ੍ਹਾਂ ਰਹਿਣਾ ਚਾਹੁੰਦਾ ਹੈਂ ਤਾਂ ਰਾਤ ਦੇ ਚੌਥੇ ਪਹਿਰ ਖ਼ੁਦਾ ਦੇ ਅੱਗੇ ਮੰਗਤਾ ਬਣ ਜਾਇਆ ਕਰ। ਅੰਮ੍ਰਿਤ ਵੇਲੇ ਦੀ ਆਪਣੀ ਮਹਾਨਤਾ ਹੈ, ਗੁਰੂ ਘਰ ਵਿਚ। ਅਸੀਂ ਜ਼ਮੀਨ ਦੇ ਉੱਤੇ ਜਿਤਨੇ ਗੁਰਦੁਆਰੇ ਬਣਾ ਦਿੱਤੇ ਹਨ, ਚੰਗੀ ਗੱਲ ਹੈ, ਪਰ ਅਸੀਂ ਉਤਨੇ ਸਤਸੰਗੀ ਨਹੀਂ ਬਣਾਏ, ਉਤਨੇ ਰੱਸਕ ਨਹੀਂ ਬਣਾਏ, ਉਤਨੇ ਨਾਮ ਜਪਣ ਵਾਲੇ ਨਹੀਂ ਬਣਾਏ। ਗੁਰਦੁਆਰੇ ਤਾਂ ਬਹੁਤ ਹਨ, ਹੋਰ ਵੀ ਬਣ ਰਹੇ ਹਨ, ਸੋਨੇ ਦੇ ਕਲਸ਼ ਲਗ ਰਹੇ ਹਨ, ਸੰਗਮਰਮਰ ਲੱਗ ਰਿਹਾ ਹੈ, ਪਰ ਅੰਮ੍ਰਿਤ ਵੇਲੇ ਜਾ ਕੇ ਦੇਖੋ ਸੁੰਞੇ ਪਏ ਹਨ। ਕਿਸੇ-ਕਿਸੇ ਥਾਂ 'ਤੇ ਬਰਕਤ ਹੈ, ਮੇਰੇ ਪਾਤਸ਼ਾਹ ਦੀ, ਸਤਸੰਗ ਬਣਿਆ ਹੈ, ਨਹੀਂ ਤਾਂ ਘੁੰਮ ਫਿਰ ਕੇ ਮੈਂ ਅੱਠ-ਅੱਠ ਮੰਜ਼ਲਾਂ

ਗੁਰਦੁਆਰੇ ਵੀ ਦੇਖੇ ਹਨ, ਪਰ ਅੰਮ੍ਰਿਤ ਵੇਲੇ ਅੱਠ ਬੰਦੇ ਵੀ ਨਹੀਂ ਹੁੰਦੇ।

ਜਪੁ ਅੰਮ੍ਰਿਤ ਵੇਲੇ ਕਰਨਾ ਹੈ। ਅੰਮ੍ਰਿਤ ਵੇਲੇ ਸਵੇਰੇ ਪੰਜ ਮਿੰਟ ਬੈਠ ਕੇ ਜਾਪੁ ਕਰਨ ਦਾ ਸੰਕਲਪ ਤੁਸੀਂ ਕਰੋ, ਅੱਗੋਂ ਤਾਂ ਫਿਰ ਗੁਰੂ ਜੋ ਕਰਾ ਲਏਗਾ, ਕਰਾ ਲਏਗਾ, ਪਰ ਪੰਜ ਮਿੰਟ ਦਾ ਸੰਕਲਪ ਤਾਂ ਲਾਜ਼ਮੀ ਹੈ। ਇਹ ਗੱਲ ਵੱਖਰੀ ਹੈ ਕਿ ਪੰਜ ਮਿੰਟ ਵਿਚੋਂ ਪੰਜ ਸੈਕਿੰਡ ਵੀ ਤੁਹਾਡਾ ਮਨ ਨਾ ਜੁੜੇ, ਇਕ ਸੈਕਿੰਡ ਵੀ ਨਾ ਜੁੜੇ। ਕਲਗੀਧਰ ਪਾਤਸ਼ਾਹ ਕਹਿੰਦੇ ਹਨ ਕਿ ਜੇ ਕੋਈ ਇਕ ਸੈਕਿੰਡ ਵੀ ਜੁੜ ਜਾਵੇ ਤਾਂ

*'ਏਕ ਚਿੱਤ ਜਿਹ ਇਕ ਛਿਨ ਧਿਆਇਓ॥*
*ਕਾਲ ਫਾਸ ਕੇ ਬੀਚ ਨਾ ਆਇਓ॥'*

ਸਵੇਰ ਤੋਂ ਪੰਜ ਮਿੰਟ ਦਾ ਮਨ ਬਣਾ ਕੇ, ਇਹ ਵਿਅਕਤੀਗਤ ਬੰਦਗੀ ਸ਼ੁਰੂ ਕਰੋ। ਇਹ ਕਥਾ-ਕੀਰਤਨ ਸੁਣਨਾ ਸਮੂਹਕ ਬੰਦਗੀ ਹੈ। ਜਿਵੇਂ ਹਰ ਘਰ ਵਿਚ ਰਸੋਈ ਹੁੰਦੀ ਹੈ, ਚਾਰ ਫੁੱਟ ਜਗ੍ਹਾ ਹਰ ਘਰ ਵਿਚ ਚਾਹੀਦੀ ਹੈ, ਜਿੱਥੇ ਬੈਠ ਕੇ ਬੰਦਾ ਵਿਅਕਤੀਗਤ ਬੰਦਗੀ ਜਪੁ ਕਰ ਸਕੇ। ਅਤੇ ਉਥੇ ਰੋਜ਼ ਜਪੁ ਹੋਵੇ, ਯਕੀਨ ਜਾਣੋ ਉਹ ਜਗ੍ਹਾ ਇਤਨੀ ਚਾਰਜ ਹੋ ਜਾਂਦੀ ਹੈ, ਇਤਨੀ ਪਵਿੱਤਰ ਹੋ ਜਾਂਦੀ ਹੈ ਕਿ ਜੇ ਉਥੇ ਦੁਸ਼ਟ ਵੀ ਬੈਠ ਜਾਏ ਤਾਂ ਉਸਦੀ ਜ਼ਬਾਨ ਵਿਚੋਂ ਵੀ ਵਾਹਿਗੁਰੂ ਨਿਕਲ ਜਾਵੇਗਾ।



ਰੋਟੀ ਕਮਾਉਣੀ, ਰੋਟੀ ਪਕਾਉਣੀ ਤੇ ਰੋਟੀ ਖਾਣੀ ਇਹ ਸਾਡਾ ਕੰਮ ਹੈ, ਪਰ ਖਾਧੀ ਹੋਈ ਰੋਟੀ ਖ਼ੂਨ ਬਣੇ, ਇਹ ਸਾਡੇ ਹੱਥ ਵਿਚ ਨਹੀਂ ਹੈ, ਇਹ ਪ੍ਰਮਾਤਮਾ ਦਾ ਕੰਮ ਹੈ। ਅੰਮ੍ਰਿਤ ਵੇਲੇ ਵਾਹਿਗੁਰੂ-ਵਾਹਿਗੁਰੂ ਦਾ ਜਾਪੁ ਕਰਨਾ ਤੇ ਮਨ ਸੁਣੇ, ਇਸ ਤਰ੍ਹਾਂ ਦੀ ਕੋਸ਼ਿਸ਼ ਕਰਨਾ ਸਾਡਾ ਕੰਮ ਹੈ ਤੇ ਇਹ ਜਪਿਆ ਹੋਇਆ ਸਮਾਧੀ ਬਣ ਜਾਏ, ਅਨੰਦ ਬਣ ਜਾਏ, ਇਹ ਪ੍ਰਮਾਤਮਾ ਦਾ ਕੰਮ ਹੈ। ਉਸਦੇ ਹੱਥ ਵਿਚ ਹੈ। ਇਹ ਸਾਡਾ ਕੰਮ ਨਹੀਂ ਹੈ। ਅਸੀਂ ਆਪਣਾ ਕੰਮ ਕਰੀਏ, ਤੇ ਪ੍ਰਮਾਤਮਾ ਆਪਣਾ ਕੰਮ ਕਰੇ। ਐਸੀ ਅਰਦਾਸ ਕਰੀਏ, ਐਸੀ ਬੇਨਤੀ ਜੋਦੜੀ ਕਰੀਏ।

ਮਨ ਨੂੰ ਮਨਾਉ ਕਿ ਅੰਮ੍ਰਿਤ ਵੇਲੇ ਜਪੁ ਜ਼ਰੂਰ ਕਰਨਾ ਹੈ, ਹਰ ਹਾਲਤ ਵਿਚ ਕਰਨਾ ਹੈ। ਜਿਵੇਂ ਬਾਕੀ ਸਾਰੇ ਜ਼ਰੂਰੀ ਕੰਮ ਕਰਦੇ ਹਾਂ, ਜ਼ਰੂਰੀ ਕੰਮਾਂ ਤੋਂ ਵੀ ਪਹਿਲੇ ਇਸ ਨੂੰ ਥਾਂ ਦੇਣੀ ਹੈ। ਕੋਸ਼ਿਸ਼ ਆਪ ਕਰੋ। ਗੁਰੂ ਪਾਤਸ਼ਾਹ ਬਖ਼ਸ਼ਿਸ਼ ਕਰਨ, ਤੁਹਾਡਾ ਮਨੁ ਮੰਨੇ, ਦਾਸ ਦਾ ਮਨੁ ਮੰਨੇ ਤਾਂ ਕਿ ਸੁਣਿਆ ਹੋਇਆ ਤੇ ਸੁਣਾਇਆ ਹੋਇਆ ਸਫਲ ਹੋ ਸਕੇ।



# ਸਤਿਸੰਗ ਦਾ ਫਲ

ਸਤਿਸੰਗ ਦਾ ਫਲ ਹੈ ਪਰਮਾਤਮਾ ਨੂੰ ਮਿਲਣ ਦੀ ਪਿਆਸ ਦਾ ਪੈਦਾ ਹੋ ਜਾਣਾ। ਸਤਿਸੰਗ ਕਰ ਕਰ ਕੇ ਅਜੇ ਜੇ ਪਿਆਸ ਨਹੀਂ ਜਾਗੀ ਤਾਂ ਸਤਿਸੰਗ ਦਾ ਫਲ ਨਹੀਂ ਮਿਲਿਆ। ਜੀਵਨ ਦਾ ਫਲ ਤਾਂ ਨਾਮ ਹੈ, ਪਰ ਸਤਿਸੰਗ ਦਾ ਫਲ ਹੈ ਨਾਮ ਦੀ ਪਿਆਸ। ਕੋਈ ਬੰਦਾ ਸਤਿਸੰਗ ਵਿਚ ਗੁਰਦੁਆਰੇ ਸਵੇਰੇ ਸ਼ਾਮ ਰੋਜ਼ ਆ ਰਿਹਾ ਹੈ ਤਾਂ ਕਿਸ ਤਰ੍ਹਾਂ ਅੰਦਾਜ਼ਾ ਲਗਾਉਗੇ ਕਿ ਇਸਨੂੰ ਸਤਿਸੰਗ ਦਾ ਫਲ ਮਿਲ ਗਿਆ ਹੈ। ਜੇ ਪਰਮਾਤਮਾ ਨੂੰ ਮਿਲਣ ਦੀ ਪਿਆਸ ਪੈਦਾ ਹੋ ਗਈ ਹੈ, ਜੇ ਗੁਰੂ ਨੂੰ ਮਿਲਣ ਦਾ ਅੰਦਰ ਜਜ਼ਬਾ ਪੈਦਾ ਹੋ ਗਿਆ ਹੈ, ਤਾਂ ਸਮਝ ਲਉ ਕਿ ਉਸ ਬੰਦੇ ਨੂੰ ਸਤਿਸੰਗ ਦਾ ਫਲ ਮਿਲ ਗਿਆ ਹੈ। ਜੀਵਨ ਦਾ ਫਲ ਕੀ ਹੈ? ਉਹ ਹੈ ਅਕਾਲ ਪੁਰਖ ਵਿਚ ਲੀਨ ਹੋ ਜਾਣਾ। ਸੋ ਜਿਸ ਬੰਦੇ ਨੂੰ ਸਤਿਸੰਗ ਦਾ ਫਲ ਮਿਲ ਗਿਆ, ਉਹ ਫਿਰ ਪ੍ਰਮਾਤਮਾ ਨੂੰ ਯਾਦ ਕਰਦਾ ਹੈ, ਉਸ ਦਾ ਸਿਮਰਨ ਕਰਦਾ ਹੈ, ਉਸ ਦਾ ਜਪੁ ਕਰਦਾ ਹੈ।





# ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥

ਸਾਹਿਬ ਇਥੇ ਮਨੁੱਖ ਨੂੰ ਇਕ ਬੀਜ ਦੀ ਤਰ੍ਹਾਂ ਮੰਨਦੇ ਹਨ। ਜੈਸੇ ਵਿਗਿਆਨਕ ਲੋਕ ਆਪਣੇ ਉਪਕਰਨਾਂ ਨਾਲ ਬੀਜ ਵਿਚ ਪਹਿਲੇ ਹੀ ਵੇਖ ਲੈਂਦੇ ਹਨ ਕਿ ਇਸਦੇ ਵਿਚੋਂ ਕਿਹੜਾ ਬ੍ਰਿਛ ਪੈਦਾ ਹੋਵੇਗਾ। ਕਿਸ ਤਰ੍ਹਾਂ ਦੇ ਇਸਨੂੰ ਪੱਤੇ ਲੱਗਣਗੇ, ਕਿਸ ਤਰ੍ਹਾਂ ਦੇ ਫਲ ਤੇ ਫੁੱਲ ਲੱਗਣਗੇ, ਇਹ ਬੀਜ ਤੋਂ ਹੀ ਅੰਦਾਜ਼ਾ ਹੋ ਜਾਂਦਾ ਹੈ। ਜਨਮ ਇਕ ਬੀਜ ਹੈ ਤਾਂ ਫਲ ਕੀ ਹੈ। ਮਨੁੱਖਾ ਜਨਮ ਦਾ ਫਲ ਕੀ ਹੈ ? ਇਤਨੀ ਗੱਲ ਸਪਸ਼ਟ ਹੈ ਕਿ ਬੀਜ ਕੋਈ ਬਹੁਤੇ ਸੁੰਦਰ ਨਹੀਂ ਹੁੰਦੇ, ਬਲਕਿ ਕਰੂਪ ਹੁੰਦੇ ਹਨ, ਪਰ ਇਨ੍ਹਾਂ ਬੀਜਾਂ ਦੇ ਵਿਚੋਂ ਜਦ ਫਲ ਤੇ ਫੁੱਲ ਪੈਦਾ ਹੁੰਦੇ ਹਨ, ਅਤੀਅੰਤ ਸੁੰਦਰ ਹੁੰਦੇ ਹਨ। ਖ਼ੂਬਸੂਰਤ ਫੁੱਲਾਂ ਦਾ ਬੀਜ ਵੀ ਕਰੂਪ ਹੁੰਦਾ ਹੈ। ਰਸਦਾਇਕ, ਸਵਾਦਲੇ ਤੇ ਖ਼ੂਬਸੂਰਤ ਫਲਾਂ ਦਾ ਬੀਜ ਕੋਈ ਖ਼ੂਬਸੂਰਤ ਨਹੀਂ ਹੁੰਦਾ। ਜੇ ਅਸੀਂ ਇਕ ਬੀਜ ਦੀ ਤਰ੍ਹਾਂ ਹਾਂ ਤਾਂ ਇਕ ਗੱਲ ਸਪਸ਼ਟ ਹੋ ਗਈ ਕਿ ਸਾਡੇ ਕੋਲ ਕੋਈ ਖ਼ਾਸ ਸੁੰਦਰਤਾ, ਰੱਸ, ਖੇੜਾ ਹੈ ਨਹੀਂ, ਬੀਜ ਦੀ ਤਰ੍ਹਾਂ ਹਾਂ। ਪ੍ਰੰਤੂ ਬੀਜ ਜਿਵੇਂ ਆਪਣੇ ਅੰਦਰ ਸੁੰਦਰਤਾ, ਰੱਸ, ਫੱਲ, ਫੁੱਲ ਛੁਪਾਈ ਬੈਠਾ ਹੈ, ਹੂ-ਬ-ਹੂ ਇਸ ਜੀਵਨ ਦੇ ਬੀਜ ਵਿਚ ਪਰਮ ਅਨੰਦ ਛੁਪਿਆ ਪਿਆ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮਨੁੱਖ ਇਕ ਐਸਾ ਬੀਜ ਹੈ, ਜੋ ਆਪਣੇ ਆਪ ਵਿਚ ਪਰਮ ਆਨੰਦ, ਪਰਮ ਰੱਸ ਛੁਪਾਈ ਬੈਠਾ ਹੈ।



ਹੁਣ ਜੇ ਬੀਜ ਨੂੰ ਬੋਈਏ ਨਾ ਤਾਂ ਬੀਜ ਉਂਜ ਸੜ ਜਾਂਦਾ ਹੈ, ਗਲ ਜਾਂਦਾ ਹੈ, ਮਿੱਟ ਜਾਏਗਾ, ਪਰ ਜੇ ਬੋਈਏ ਤਾਂ ਵੀ ਮਿਟਦਾ ਹੈ, ਪਰ ਮਿੱਟ ਕੇ ਬ੍ਰਿਛ ਬਣਦਾ ਹੈ, ਫੁੱਲ ਬਣਦਾ ਹੈ, ਫਲ ਬਣਦਾ ਹੈ। ਹੁਣ ਹਰ ਇਕ ਦੇ ਕੋਲ ਬੀਜ ਹੈ। ਬੀਜ ਕੀ ਹੈ ? ਬੀਜ ਮਨ ਹੈ। ਪਰੀਪੂਰਨ ਪ੍ਰਮਾਤਮਾ ਨੇ ਇਹ ਸਭ ਦੀ ਝੋਲੀ ਵਿਚ ਪਾਇਆ ਹੈ। ਹੁਣ ਇਸ ਨੂੰ ਬੋਣਾ ਹੈ। ਕਿੱਥੇ ਬੋਈਏ, ਮਨ ਤੇ ਸੂਖਸ਼ਮ ਹੈ। ਮਨ ਨੂੰ ਬੋਣਾ ਹੈ, ਸ਼ਬਦ ਦੀ ਧਰਤੀ ਵਿਚ ਤੇ ਫਿਰ ਇਸ ਬੀਜ ਵਿਚੋਂ ਜਨਮ ਹੋਵੇਗਾ ਪਰਮ ਆਨੰਦ ਦਾ। ਪ੍ਰੰਤੂ ਇਸ ਆਨੰਦ ਦਾ ਜਨਮ ਕਿਵੇਂ ਹੋਇਆ? ਜਨਮ ਹੋਵੇਗਾ ਬੀਜ ਤੋਂ ਤੇ ਬੀਜ ਮਨ ਹੈ ਤੇ ਪ੍ਰਮਾਤਮਾ ਨੇ ਇਹ ਸਭ ਨੂੰ ਦਿੱਤਾ ਹੈ। ਪਰ ਬੰਦਾ ਐਸਾ ਬਦਕਿਸਮਤ ਹੈ ਕਿ ਬੰਦੇ ਨੇ ਬੀਜ ਨੂੰ ਦੱਲ ਕੇ ਰੱਖ ਦਿੱਤਾ ਹੈ। 'ਜੇ ਇਕੁ ਹੋਇ ਤ ਉਗਵੈ' ਬੀਜ ਇਕ ਹੋਵੇ। ਪਰ ਬੀਜ ਇਕ ਨਹੀਂ ਰਹਿਣ ਦਿੱਤਾ, ਸਾਬਤ ਨਹੀਂ ਰਹਿਣ ਦਿੱਤਾ। ਬੀਜ ਨੂੰ ਦੱਲ ਦੇਈਏ ਤਾਂ ਬਣ ਜਾਂਦਾ ਹੈ ਦਾਲ ਤੇ ਜੇ ਬਹੁਤਾ ਦੱਲ ਦੇਈਏ ਤਾਂ ਬਣ ਜਾਂਦਾ ਹੈ ਦਲੀਆ। ਤੇ ਹੁਣ ਜੇ ਦਾਲ ਨੂੰ ਤੁਸੀਂ ਬੋਵੋ ਜ਼ਮੀਨ ਵਿਚ ਤਾਂ ਕੀ ਦਾਲ

ਪੈਦਾ ਹੋਵੇਗੀ? ਬਿਲਕੁਲ ਨਹੀਂ ਹੋਵੇਗੀ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ

*'ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥'*

ਐ ਬੰਦੇ! ਤੇਰੀ ਇਹ ਦਾਲ ਕਿਵੇਂ ਪੈਦਾ ਹੋਵੇ। ਮੈਂ ਤਾਂ ਦੇਖਿਆ ਹੈ ਕਿ ਕਿਸੇ ਨੇ ਦੱਲ ਕੇ ਦਾਲ ਹੀ ਨਹੀਂ ਬਣਾਇਆ, ਦਲੀਆ ਹੀ ਨਹੀਂ ਬਣਾਇਆ, ਆਟਾ ਹੀ ਬਣਾ ਛੱਡਿਆ ਹੈ। ਇਤਨੇ ਟੁਕੜੇ-ਟੁਕੜੇ। ਤੇ ਹੁਣ ਆਟਾ ਕੋਈ ਬੋਵੇ, ਜ਼ਮੀਨ ਵਿਚ ਹੱਲ ਚਲਾ ਕੇ ਤਾਂ ਆਖੇ ਕਿ ਜੇ ਕਣਕ ਪੈਦਾ ਹੋ ਸਕਦੀ ਹੈ, ਤਾਂ ਆਟਾ ਕਿਉਂ ਨਹੀਂ। ਜੇ ਚਨੇ ਪੁੰਗਰ ਸਕਦੇ ਹਨ, ਤਾਂ ਵੇਸਣ ਕਿਉਂ ਨਹੀਂ ਜੰਮ ਸਕਦਾ। ਨਹੀਂ ਜੰਮੇਗਾ, ਬੀਜ ਸਾਬਤ ਚਾਹੀਦਾ ਹੈ। ਤੇ ਜਿਹੜਾ ਇਹ ਮਨ ਸਾਡੇ ਕੋਲ ਬੀਜ ਹੈ, ਇਹ ਤਾਂ ਦਲੀਆ ਹੋਇਆ ਪਿਆ ਹੈ। ਮਨ ਦਾ ਇਕ ਨਿੱਕਾ ਜਿਹਾ ਹਿੱਸਾ ਜਦ ਬੰਦਾ ਗੁਰਦੁਆਰੇ ਹੁੰਦਾ ਹੈ ਤਾਂ ਕੀਰਤਨ ਵਿਚ ਹੁੰਦਾ ਹੈ, ਬਾਕੀ ਦਲੀਏ ਦੇ ਟੁਕੜੇ ਕੋਈ ਕਿੱਥੇ ਹੁੰਦਾ ਹੈ, ਕੋਈ ਕਿੱਥੇ ਹੁੰਦਾ ਹੈ। ਦਾਲ ਤੇ ਦੋ ਟੁਕੜੇ ਹੁੰਦੇ ਹਨ। ਚਲੋ ਇਕ ਗੁਰਦੁਆਰੇ ਤੇ ਇਕ ਕਿਸੇ ਹੋਰ ਜਗ੍ਹਾ 'ਤੇ, ਪਰ ਨਹੀਂ ਇਸਨੇ ਤਾਂ ਮਨ ਨੂੰ ਦਲੀਆ ਬਣਾ ਰਖਿਆ ਹੈ, ਤੇ ਕਿਸੇ ਕਿਸੇ ਨੇ ਆਟਾ। ਇਤਨਾ ਦੱਲ ਛਡਿਆ ਹੈ ਮਨ ਨੂੰ। ਇੱਕ ਨਿੱਕਾ ਜਿਹਾ ਹਿੱਸਾ ਜਦ ਬੰਦਾ ਨਿਤਨੇਮ ਕਰਦਾ ਹੈ, ਉਸ ਵਿਚ ਹੁੰਦਾ ਹੈ, ਬਾਕੀ ਤਾਂ ਸਭ ਬਾਹਰ ਖਿਲਰਿਆ ਪਿਆ ਹੈ ਤੇ ਜੇ ਇਕ ਨਿੱਕਾ ਜਿਹਾ ਹਿੱਸਾ ਹੈ ਤੇ ਉਹਦੇ ਨਾਲ ਕੀ ਹੋਣਾ ਹੈ। ਜਿਵੇਂ ਦਲੀਆ ਕੋਈ ਬੋਵੇ, ਤਾਂ ਕੀ ਕੁਝ ਪੁੰਗਰੇਗਾ, ਨਹੀਂ, ਬੀਜ ਸਾਬਤ ਚਾਹੀਦਾ ਹੈ। ਹੈਰਾਨ ਹੁੰਦੇ ਹਨ ਕਈ ਬੰਦੇ ਬਈ ਵੀਹ ਸਾਲ ਹੋ ਗਏ ਹਨ, ਤੀਹ ਸਾਲ ਹੋ ਗਏ ਹਨ, ਬਾਣੀ ਪੜ੍ਹਦਿਆਂ, ਜਾਪੁ ਕਰਦਿਆਂ, ਗੱਲ ਨਹੀਂ ਬਣੀ ਤੇ ਨਿਰਾਸ਼ਾ ਉਨ੍ਹਾਂ ਦੇ ਚੇਹਰੇ 'ਤੇ ਪ੍ਰਗਟ ਹੋਵੇਗੀ। ਇਕੋ ਹੀ ਗਲ ਕਹਿਣੀ ਪਵੇਗੀ ਕਿ ਪੁਰਖਾ! ਦਲੀਆ ਹੀ ਬੀਜਦਾ ਰਿਹਾ ਹੈਂ, ਕਿਥੋਂ ਗੱਲ ਬਣੇ। ਤੂੰ ਸਾਬਤ ਬੀਜ, ਬੀਜ ਕੇ ਤਾਂ ਦੇਖ। ਤੂੰ ਤੇ ਜਦ ਵੀ ਬੀਜਿਆ ਹੈ, ਦਲੀਆ ਹੀ ਬੀਜਿਆ ਹੈ। ਕਦੀ ਅਜ਼ਮਾ ਕੇ ਦੇਖ ਲਉ, ਅਸੀਂ ਬੀਜ ਨੂੰ ਦੱਲ ਦਿੱਤਾ ਹੈ ਤੇ ਜਦ ਬੀਜ ਨੂੰ ਦੱਲ ਦੇਈਏ ਤਾਂ ਬੀਜ ਸਾਬਤ ਨਹੀਂ ਹੋ ਸਕਦਾ। ਪਰ ਪ੍ਰਭੂ ਦੀ ਇਕ ਬਖ਼ਸ਼ਿਸ਼ ਹੈ ਕਿ ਦਲਿਆ ਹੋਇਆ ਮਨ ਸਾਬਤ ਹੋ ਸਕਦਾ ਹੈ। ਤੇ ਜੇ ਕਿਧਰੇ ਨਿਯਮ ਇਹ ਹੀ ਹੁੰਦਾ ਕਿ ਜਿਵੇਂ ਦਲਿਆ ਹੋਇਆ ਬੀਜ ਸਾਬਤ ਨਹੀਂ ਹੋ ਸਕਦਾ ਤੇ ਦਲਿਆ ਹੋਇਆ ਮਨ ਵੀ ਸਾਬਤ ਨਹੀਂ ਹੋ ਸਕਦਾ ਤਾਂ ਫਿਰ ਤਾਂ ਰੱਬ ਦੇ ਨਾਲ ਮਿਲਣ ਦਾ ਕੋਈ ਮਤਲਬ ਹੀ ਨਹੀਂ ਸੀ। ਫਿਰ ਤਾਂ ਜ਼ਿੰਦਗੀ ਉਂਝ ਹੀ ਬਰਬਾਦ ਚਲੀ ਜਾਣੀ ਸੀ। ਪਰ ਨਹੀਂ, ਇਹ ਪ੍ਰਭੂ ਦੀ ਬਖ਼ਸ਼ਿਸ਼ ਹੀ ਹੈ ਕਿ ਦਲਿਆ ਹੋਇਆ ਮਨ ਸਾਬਤ ਹੋ ਸਕਦਾ ਹੈ। ਤੇ ਜਿੰਨੇ ਚਿਰ ਤਕ ਮਨ ਸਾਬਤ ਨਹੀਂ ਹੁੰਦਾ, ਬੀਜ ਸਾਬਤ ਨਹੀਂ, ਉਤਨੇ ਚਿਰ ਤਕ ਗੱਲ ਨਹੀਂ ਬਣੇਗੀ। ਤੇ ਜਿਹੜਾ ਰੋਜ਼ ਦਾ ਸਤਿ ਸੰਗ ਹੈ, ਇਹ ਬੀਜ ਨੂੰ ਸਾਬਤ ਕਰਦਾ ਹੈ, ਤੇ ਜਦ ਸਤਿਸੰਗ ਕਰਦਿਆਂ-ਕਰਦਿਆਂ ਇਹ ਦਲੀਆ ਇਕ ਹੋ ਜਾਏ, ਇਹ ਦਾਲ ਇਕ ਹੋ ਜਾਏ, ਭਾਵ ਬੀਜ ਸਾਬਤ ਹੋ ਜਾਏ ਤਾਂ ਸ਼ਬਦ ਦੀ ਧਰਤੀ ਵਿਚ ਬੋ ਦੇਣਾ ਹੈ। ਵਾਹਿਗੁਰੂ-ਵਾਹਿਗੁਰੂ ਦਾ ਉਚਾਰਣ ਇਹ ਧਰਤੀ ਹੈ ਤੇ ਇਸੇ

ਧਰਤੀ ਨੂੰ ਬੀਜ ਦੇਣਾ ਹੈ, ਭਾਵ ਸੁਣਨ ਹੈ। ਉਂਝ ਤਾਂ ਵਾਹਿਗੁਰੂ-ਵਾਹਿਗੁਰੂ ਕਹਿਣਾ ਔਖਾ ਨਹੀਂ। ਸਾਰੀ ਸਾਰੀ ਰਾਤ ਵੀ ਕਈ ਕਰਦੇ ਹਨ ਅਖੰਡ ਕੀਰਤਨ। ਮਨ ਖੰਡਤ ਹੈ ਤੇ ਕੀਰਤਨ ਅਖੰਡ ਹੈ, ਤੇ ਜੇ ਮਨ ਖੰਡਤ ਹੈ ਤਾਂ ਪੁਰਖਾ ਅਖੰਡ ਕੀਰਤਨ ਭਾਵੇਂ ਸਾਰੀ ਜ਼ਿੰਦਗੀ ਵੀ ਕਰਦਾ ਰਹੇਂ, ਤਾਂ ਕੀ ਹੈ, ਕੁਝ ਵੀ ਨਹੀਂ, ਤਾਲਮੇਲ ਨਹੀਂ ਬੈਠੇਗਾ, ਤੇ ਉਨੇ ਚਿਰ ਤਕ ਨਹੀਂ ਬੈਠੇਗਾ, ਜਿੰਨੇ ਚਿਰ ਤਕ ਮਨ ਅਖੰਡ ਨਹੀਂ, ਤੇ ਮਨ ਤਾਂ ਤੇਰਾ ਦਲੀਆ ਹੋਇਆ ਪਿਆ ਹੈ। ਸ਼ਬਦ ਤਾਂ ਧਰਤੀ ਹੈ, ਤੇ ਸ਼ਬਦ ਦੀ ਧਰਤੀ ਵਿਚ ਮਨ ਦਾ ਬੀਜ ਦੇਣਾ ਹੈ। ਮਨ ਤਾਂ ਤੇਰਾ ਦਾਲ ਹੋਇਆ ਪਿਆ ਹੈ, ਦਲੀਆ ਹੋਇਆ ਪਿਆ ਹੈ। ਇਹ ਸਾਬਤ ਹੁੰਦਾ ਹੈ, ਕੀਰਤਨ ਤੇ ਕੱਥਾ ਸੁਣਕੇ। ਤੇ ਜਦ ਬੀਜ ਸਾਬਤ ਹੋ ਜਾਏ, ਤਾਂ ਪਤਾ ਚਲ ਜਾਂਦਾ ਹੈ ਕਿ ਜੇ ਬੰਦਾ ਗੁਰਦੁਆਰੇ ਬੈਠਾ ਹੈ ਤਾਂ ਗੁਰਦੁਆਰੇ ਹੀ ਬੈਠਾ ਹੈ, ਕਿਤੇ ਹੋਰ ਨਹੀਂ। ਜੇ ਬੰਦਾ ਕੀਰਤਨ ਹੀ ਸੁਣ ਰਿਹਾ ਹੈ, ਤਾਂ ਕੀਰਤਨ ਸੁਣ ਰਿਹਾ ਹੈ, ਕੁਝ ਹੋਰ ਨਹੀਂ। ਜੇ ਬੰਦਾ ਪਾਠ ਕਰ ਰਿਹਾ ਹੈ, ਤਾਂ ਪਾਠ ਹੀ ਕਰ ਰਿਹਾ ਹੈ, ਕੁਝ ਹੋਰ ਨਹੀਂ। ਪਰ ਅਕਸਰ ਮਨੁੱਖ ਕੀਰਤਨ-ਕਥਾ ਸੁਣਦੇ ਹੋਏ, ਪਾਠ ਕਰਦੇ ਸਮੇਂ ਅਤੇ ਗੁਰਦੁਆਰੇ ਬੈਠੇ ਹੋਏ ਵੀ ਮਨ ਕਰਕੇ ਸੰਸਾਰਕ ਕੰਮ ਵੀ ਕਰੀ ਜਾਂਦੇ ਹਨ। ਜ਼ਬਾਨ ਨਾਲ ਪਾਠ ਕਰ ਰਹੇ ਹਨ ਤੇ ਮਨ ਵਿਚ ਕਾਰੋਬਾਰ ਕਰ ਰਹੇ ਹਨ।

ਇਕ ਵਾਰ ਜਦੋਂ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਇਹ ਕਿਹਾ ਕਿ ਨਾ ਕੋਈ ਹਿੰਦੂ ਨਾ ਮੁਸਲਮਾਨ, ਸਭ ਬਰਾਬਰ ਹਨ ਤਾਂ ਸੁਲਤਾਨਪੁਰ ਦੇ ਨਵਾਬ ਨੇ ਗੁਰੂ ਜੀ ਨੂੰ ਕਿਹਾ ਕਿ ਜੇ ਹਿੰਦੂ ਤੇ ਮੁਸਲਮਾਨ ਬਰਾਬਰ ਹਨ ਤਾਂ ਤੁਸੀਂ ਫਿਰ ਮੇਰੇ ਨਾਲ ਮਸੀਤ ਵਿਚ ਚਲ ਕੇ ਨਮਾਜ਼ ਪੜ੍ਹੋ। ਤਾਂ ਗੁਰੂ ਜੀ ਉਸੇ ਵੇਲੇ ਤਿਆਰ ਹੋ ਗਏ ਤੇ ਜਦੋਂ ਨਵਾਬ ਦੇ ਨਾਲ ਮਸੀਤ ਵਿਚ ਪਹੁੰਚੇ ਤਾਂ ਨਮਾਜ਼ ਨਵਾਬ ਤਾਂ ਪੜ੍ਹਨ ਲੱਗ ਪਿਆ, ਪਰ ਗੁਰੂ ਜੀ ਉਸ ਵੱਲ ਵੇਖ-ਵੇਖ ਕੇ ਮੁਸਕਰਾਉਂਦੇ ਰਹੇ। ਤੇ ਜਦੋਂ ਨਵਾਬ ਨੇ ਨਮਾਜ਼ ਦੀ ਸਮਾਪਤੀ ਕੀਤੀ ਤਾਂ ਉਸਨੇ ਗੁਰੂ ਜੀ ਨੂੰ ਕਿਹਾ ਕਿ ਤੁਸੀਂ ਤਾਂ ਕਹਿੰਦੇ ਸੀ ਕਿ ਮੈਂ ਤੇਰੇ ਨਾਲ ਨਮਾਜ਼ ਪੜ੍ਹਾਂਗਾ ਪਰ ਤੁਸੀਂ ਤਾਂ ਨਮਾਜ਼ ਪੜ੍ਹੀ ਹੀ ਨਹੀਂ। ਤਾਂ ਗੁਰੂ ਜੀ ਨੇ ਅੱਗੋਂ ਕਿਹਾ ਕਿ ਮੈਂ ਤੇਰੇ ਨਾਲ ਨਮਾਜ਼ ਪੜ੍ਹਨ ਦੀ ਗੱਲ ਕੀਤੀ ਸੀ, ਤੇਰੇ ਨਾਲ ਘੋੜੇ ਖ਼ਰੀਦਣ ਦੀ ਗੱਲ ਨਹੀਂ ਕੀਤੀ ਸੀ। ਤੂੰ ਤੇ ਕਾਬਲ ਵਿਚ ਘੋੜੇ ਖ਼ਰੀਦਦਾ ਫਿਰਦਾ ਸੀ। ਦੱਸ ਕੀ ਇਹ ਗੱਲ ਠੀਕ ਨਹੀਂ? ਤਾਂ ਅੱਗੋਂ ਨਵਾਬ ਚੁੱਪ ਕਰ ਗਿਆ। ਦਰਅਸਲ ਉਦੋਂ ਕਾਬਲ ਵਿਚ ਘੋੜਿਆਂ ਦੀ ਮੰਡੀ ਲੱਗੀ ਹੋਈ ਸੀ ਤੇ ਉਸਨੇ ਆਪਣੇ ਅਦਮੀ ਕਾਬਲ ਘੋੜੇ ਖ਼ਰੀਦਣ ਵਾਸਤੇ ਭੇਜੇ ਹੋਏ ਸਨ ਤੇ ਨਮਾਜ਼ ਪੜ੍ਹਦਿਆਂ ਉਸ ਦਾ ਮਨ, ਉਸ ਦਾ ਧਿਆਨ ਕਾਬਲ ਵਿਚ ਹੀ ਸੀ। ਮੂੰਹ ਨਾਲ ਤੇ ਉਹ ਨਮਾਜ਼ ਪੜ੍ਹ ਰਿਹਾ ਸੀ, ਪਰ ਮਨ ਵਿਚ ਸੋਚ ਰਿਹਾ ਸੀ ਕਿ ਮੇਰੇ ਆਦਮੀ ਘੋੜੇ ਵਧੀਆ ਨਸਲ ਦੇ ਖ਼ਰੀਦ ਰਹੇ ਹੋਣਗੇ ਤੇ ਲੈ ਕੇ ਆਉਣਗੇ। ਉਹ ਸਰੀਰ ਕਰਕੇ ਮਸੀਤ ਵਿਚ ਹੁੰਦਾ ਹੋਇਆ ਵੀ ਮਨ ਕਰਕੇ ਕਾਬਲ ਵਿਚ ਘੋੜੇ ਖ਼ਰੀਦ ਰਿਹਾ ਸੀ। ਦਰਅਸਲ ਹਰ ਆਦਮੀ ਕਥਾ-ਕੀਰਤਨ ਸੁਣਦਿਆਂ ਹੋਇਆਂ, ਪਾਠ ਕਰਦਿਆਂ

ਹੋਇਆਂ, ਆਪੋ ਆਪਣੇ ਘੋੜੇ ਹੀ ਖ਼ੀਦ ਰਹੇ ਹੁੰਦੇ ਹਨ। ਕੋਈ ਕਿਸੇ ਰੂਪ ਵਿਚ, ਕੋਈ ਕਿਸੇ ਰੂਪ ਵਿਚ।

ਸਾਹਿਬ ਕਹਿੰਦੇ ਹਨ ਕਿ ਪਹਿਲੇ ਤਾਂ ਬੀਜ ਨੂੰ ਸਾਬਤ ਕਰਨਾ ਹੈ, ਤੇ ਜਦੋਂ ਬੀਜ ਸਾਬਤ ਹੋ ਜਾਏ ਤਾਂ ਫਿਰ ਸ਼ਬਦ ਦੀ ਧਰਤੀ ਵਿਚ ਬੀਜਣਾ ਹੈ। ਅੱਗੋਂ ਫਿਰ ਸਾਹਿਬ ਕਹਿੰਦੇ ਹਨ ਕਿ ਬੀਜਣ ਦੀ ਰੁੱਤ ਵੀ ਜ਼ਰੂਰੀ ਹੈ।

*'ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥'* (ਅੰਗ ੪੬੮)

ਬੇ ਰੁੱਤਾ ਬੀਜ, ਬੀਜ ਦੇਈਏ ਤਾਂ ਢੰਗ ਨਾਲ ਨਹੀਂ ਪੁੰਗਰੇਗਾ। ਸਹੀ ਢੰਗ ਨਾਲ ਪ੍ਰਫੁੱਲਤ ਨਹੀਂ ਹੁੰਦਾ। ਸਾਰੀ ਦੁਨੀਆਂ ਵਿਚ ਬੀਜ ਬੀਜਣ ਦੀ ਰੁੱਤ ਸਾਲ ਵਿਚ ਕਿਧਰੇ ਇਕ ਦਫ਼ਾ ਹੈ ਤੇ ਕਿਧਰੇ ਦੋ ਦਫ਼ਾ ਹੈ। ਮੈਂ ਦੇਖਿਆ ਹੈ ਇਧਰ ਕੈਲੇਫ਼ੋਰਨੀਆ ਵਿਚ ਕਣਕ ਦੋ ਦਫ਼ਾ ਬੀਜਦੇ ਹਨ, ਚੌਲ ਵੀ ਦੋ ਦਫ਼ਾ ਬੀਜਦੇ ਹਨ। ਇਧਰ ਥਾਈਲੈਂਡ ਵਿਚ ਵੀ ਦੋ ਦਫ਼ਾ ਬੀਜਦੇ ਹਨ। ਕੁਝ ਐਸੇ ਦਰੱਖ਼ਤ ਵੀ ਮੈਂ ਦੇਖੇ ਹਨ ਜੋ ਸਾਲ ਵਿਚ ਦੋ ਦਫ਼ਾ ਫਲ ਦੇਂਦੇ ਹਨ। ਅੰਬਾਂ ਦੇ ਦਰੱਖ਼ਤ ਮੈਂ ਦੇਖੇ ਹਨ ਮਦਰਾਸ ਵਿਚ। ਜਨਵਰੀ ਵਿਚ ਵੀ ਫਲ ਦੇਣਗੇ ਤੇ ਮਈ ਵਿਚ ਦੁਬਾਰਾ ਫਲ ਦੇ ਦੇਣਗੇ ਅਤੇ ਇਸ ਤਰ੍ਹਾਂ ਦੇ ਬੂਟੇ ਥਾਈਲੈਂਡ, ਮਲੇਸ਼ੀਆ ਵਿਚ ਕਾਫ਼ੀ ਹਨ ਜੋ ਸਾਲ ਵਿਚ ਦੋ ਫ਼ਸਲਾਂ ਦੇ ਦੇਂਦੇ ਹਨ ਅੰਬ ਦੀਆਂ। ਹਿੰਦੁਸਤਾਨ ਵਿਚ ਵੀ ਕੇਰਲਾ, ਤਾਮਿਲਨਾਡੂ ਤੇ ਕਰਨਾਟਕ ਵਿਚ ਮੌਜੂਦ ਹਨ। ਸੋ ਵੱਧ ਤੋਂ ਵੱਧ ਇਤਨਾ ਹੀ ਹੈ ਕਿ ਕੋਈ ਬੀਜ ਸਾਲ ਵਿਚ ਦੋ ਦਫ਼ਾ ਬੀਜਿਆ ਜਾਂਦਾ ਹੈ ਤੇ ਕੋਈ ਬੀਜਿਆ ਹੋਇਆ ਬੀਜ ਫਲ ਸਾਲ ਵਿਚ ਦੋ ਦਫ਼ਾ ਦੇਂਦਾ ਹੈ, ਅੱਵਲ ਇਕ ਦਫ਼ਾ। ਆਮ ਸਾਰੀ ਦੁਨੀਆਂ ਵਿਚ ਬੀਜ ਸਾਲ ਵਿਚ ਇਕ ਦਫ਼ਾ ਬੀਜਿਆ ਜਾਂਦਾ ਹੈ। ਸਾਲ ਵਿਚ ਇਕ ਰੁੱਤ ਆਉਂਦੀ ਹੈ। ਜਿਵੇਂ ਕਣਕ ਸਾਡੇ ਦੇਸ਼ ਵਿਚ ਸਾਲ ਵਿਚ ਇਕ ਦਫ਼ਾ ਬੀਜੀ ਜਾਂਦੀ ਹੈ। ਬਾਕੀ ਦੀਆਂ ਫ਼ਸਲਾਂ ਬਾਰੇ ਵੀ ਇਹੋ ਕੁਝ ਹੈ। ਗੁਰੂ ਦਾ ਸ਼ਬਦ ਧਰਤੀ ਹੈ, ਮਨ ਜਿਹੜਾ ਹੈ ਇਹ ਬੀਜ ਹੈ। ਪਰ ਮਨ ਜਿਹੜਾ ਇਹ ਬੀਜਣਾ ਹੈ, ਗੁਰੂ ਦੇ ਸ਼ਬਦ ਵਿਚ, ਇਹ ਰੁੱਤ ਕਦੋਂ ਆਉਂਦੀ ਹੈ, ਕਿੰਨੀ ਦਫ਼ਾ ਆਉਂਦੀ ਹੈ। ਇਹ ਸਾਲ ਵਿਚ ਇਕ ਦੋ ਦਫ਼ਾ ਨਹੀਂ ਆਉਂਦੀ, ਇਹ ਚੌਵੀ ਘੰਟਿਆਂ ਵਿਚ ਦੋ ਦਫ਼ਾ ਆਉਂਦੀ ਹੈ। ਇਹ ਅਕਾਲ ਪੁਰਖ ਨੇ ਬੜੀ ਬਖ਼ਸ਼ਿਸ਼ ਕੀਤੀ ਹੈ, ਬੜੀ ਰਹਿਮਤ ਕੀਤੀ ਹੈ ਕਿ ਅੱਠ ਪਹਿਰਾਂ ਵਿਚ ਦੋ ਦਫ਼ਾ ਰੁੱਤ ਆਉਂਦੀ ਹੈ, ਨਾਮ ਜੱਪਣ ਦੀ, ਮਨ ਨੂੰ ਸ਼ਬਦ ਦੀ ਧਰਤੀ ਵਿਚ ਬੀਜਣ ਦੀ ਅਤੇ ਇਸ ਦੋ ਦਫ਼ਾ ਦੀ ਰੁੱਤ ਨੂੰ ਗੁਰਮਤਿ ਵਿਚ ਆਖਿਆ ਗਿਆ ਹੈ, ਅੰਮ੍ਰਿਤ ਵੇਲਾ। ਸਨਾਤਨ ਮੱਤ ਵਿਚ ਇਸ ਨੂੰ ਸੰਧਿਆ ਕਰ ਕੇ ਆਖਿਆ ਗਿਆ ਹੈ। ਇਹ ਸੰਧਿਆ ਦੋ ਦਫ਼ਾ ਆਉਂਦੀ ਹੈ। ਜਿੱਥੇ ਦਿਨ ਤੇ ਰਾਤ ਦੀ ਸੰਧੀ ਹੋਵੇ, ਉਸਨੂੰ ਕਹਿੰਦੇ ਹਨ ਸੰਧਿਆ। ਸੂਰਜ ਛਿਪ ਗਿਆ ਹੈ ਤੇ ਰਾਤ ਅਜੇ ਆਈ ਨਹੀ, ਕਿਉਂਕਿ ਅਜੇ ਚਾਨਣਾ ਮੌਜੂਦ ਹੈ। ਕਿਉਂਕਿ ਸੂਰਜ ਛਿਪ ਗਿਆ ਹੈ, ਇਸ ਵਾਸਤੇ ਅਸੀਂ ਦਿਨ ਨਹੀਂ ਕਹਿ ਸਕਦੇ। ਇਹ ਦਿਨ ਤੇ ਰਾਤ ਦੀ ਸੰਧੀ ਹੋ ਰਹੀ ਹੈ, ਸੰਧਿਆ। ਸਵੇਰੇ ਅੰਮ੍ਰਿਤ ਵੇਲੇ ਪਹੁ ਫੁੱਟ ਗਈ ਹੈ, ਪਰ ਦਿਨ

ਤਾਂ ਅਜੇ ਹੋਇਆ ਨਹੀਂ, ਪੂਰਨ ਚਾਨਣਾ ਤਾਂ ਅਜੇ ਹੋਇਆ ਨਹੀਂ। ਪਰ ਅਸੀਂ ਰਾਤ ਵੀ ਨਹੀਂ ਕਹਿ ਸਕਦੇ, ਕਿਉਂਕਿ ਪਹੁ ਫੁੱਟ ਗਈ ਹੈ। ਦਿਨ ਤੇ ਰਾਤ ਦੀ ਸੰਧੀ, ਦਿਨ ਤੇ ਰਾਤ ਦਾ ਜੋੜ, ਸੰਧਿਆ। ਇਹ ਸੰਧਿਆ ਦੋ ਦਫ਼ਾ ਆਉਂਦੀ ਹੈ, ਮਨੁੱਖ ਨੇ ਅਕਸਰ ਇੱਕ ਹੀ ਦਫ਼ਾ ਸਮਝੀ ਹੈ ਕਿ ਸ਼ਾਮ ਨੂੰ ਸੂਰਜ ਛਿਪ ਗਿਆ ਤੇ ਸੰਧਿਆ ਹੋ ਗਈ। ਸੰਧਿਆ ਸ਼ਬਦ ਜਨਮਿਆ ਹੈ ਸੰਧੀ ਤੋਂ ਤੇ ਇਹ ਸੰਧੀ ਦੋ ਦਫ਼ਾ ਹੁੰਦੀ ਹੈ। ਉਸੇ ਸੰਧਿਆ ਨੂੰ ਅਸੀਂ ਅੰਮ੍ਰਿਤ ਵੇਲਾ ਕਹਿੰਦੇ ਹਾਂ। ਸਾਡੇ ਵਿਚ ਇਹ ਦੋ ਟਾਈਮ ਇਬਾਦਤ ਕਰਨ ਵਾਸਤੇ ਪ੍ਰੇਰਨਾ ਹੈ। ਸਾਨੂੰ ਸਵੇਰ ਦਾ ਨਿਤਨੇਮ ਹੋਰ ਦਿੱਤਾ ਗਿਆ ਹੈ, ਸ਼ਾਮ ਦਾ ਨਿਤਨੇਮ ਹੋਰ ਦਿੱਤਾ ਗਿਆ ਹੈ। ਸ਼ਾਮ ਦਾ ਨਿਤਨੇਮ ਥੋੜਾ ਹੈ, ਤੂੰ ਸ਼ਾਮ ਦੇ ਅੰਮ੍ਰਿਤ ਵੇਲੇ ਰਹਿਰਾਸ ਸਾਹਿਬ ਪੜ੍ਹ ਲੈ ਤੇ ਹੋਰ ਥੋੜ੍ਹਾ ਜਿਹਾ ਜਪੁ ਕਰ ਲੈ, ਪਰ ਸਵੇਰ ਦਾ ਨਿਤਨੇਮ ਥੋੜ੍ਹਾ ਲੰਬਾ ਹੈ। ਰਾਤ ਭਰ ਆਰਾਮ ਨਾਲ, ਬਿਸ਼ਰਾਮ ਨਾਲ ਸਰੀਰ ਨੂੰ ਤਾਜ਼ਗੀ ਮਿਲ ਜਾਂਦੀ ਹੈ, ਇਸ ਲਈ ਅੰਮ੍ਰਿਤ ਵੇਲੇ ਸਵੇਰੇ, ਪਹਿਲੇ ਤਾਂ ਉੱਠ ਕੇ ਇਸ਼ਨਾਨ ਕਰ ਕੇ ਜਪੁ ਕਰੇ, ਫਿਰ ਉਸ ਤੋਂ ਬਾਅਦ ਪੰਜ ਬਾਣੀਆਂ ਦਾ ਪਾਠ ਕਰੇ, ਫਿਰ ਗੁਰਦੁਆਰੇ ਜਾਵੇ, ਕਥਾ-ਕੀਰਤਨ ਸੁਣੇ।

ਸੰਧਿਆ, ਜਿੱਥੇ ਦਿਨ ਤੇ ਰਾਤ ਦੀ ਸੰਧੀ ਹੋ ਰਹੀ ਹੋਵੇ, ਇਸਨੂੰ ਕਿਉਂ ਚੁਣਿਆ ਗਿਆ। ਕਹਿੰਦੇ ਹਨ ਜਿਹੜਾ ਦਿਨ ਹੈ, ਇਹ ਫੈਲਾਉ ਹੈ। ਸੂਰਜ ਉਦੈ ਹੋ ਗਿਆ ਹੈ, ਤਾਂ ਬੰਦ ਕਮਲ ਦੇ ਫੁੱਲ ਖਿੜ ਗਏ, ਆਲ੍ਹਣਿਆਂ 'ਚੋਂ ਪੰਛੀ ਨਿਕਲ ਕੇ ਉਡਾਰੀਆਂ ਲਗਾਉਣ ਲੱਗ ਪਏ, ਰਿਜ਼ਕ ਦੀ ਤਲਾਸ਼ ਕਰਨ ਲੱਗ ਪਏ। ਦਿਨ ਭਟਕਾਊ ਹੈ, ਦਿਨ ਧੰਦਾ ਹੈ, ਦਿਨ ਧਰਮ ਨਹੀਂ ਹੈ। ਲੱਖ ਵੀ ਕੋਸ਼ਿਸ਼ ਕਰੋ ਦਿਨ ਨੂੰ ਬਜ਼ਾਰ ਚੇਤੇ ਆਵੇਗਾ, ਕਰਤਾਰ ਨਹੀਂ। ਦਿਨ ਨੂੰ ਸੰਸਾਰ ਚੇਤੇ ਆਵੇਗਾ, ਨਿਰੰਕਾਰ ਨਹੀਂ ਚੇਤੇ ਆਵੇਗਾ। ਕੋਸ਼ਿਸ਼ ਕਰ ਕੇ ਦੇਖੋ, ਦਿਨ ਦਾ ਆਪਣਾ ਅਸਰ ਹੈ ਤੇ ਰਾਤ ਜੀਵਨ ਸੁੰਗੜਦਾ ਹੈ। ਸੂਰਜ ਛਿਪ ਗਿਆ ਹੈ, ਦਿਨ ਦਾ ਅੰਤ ਹੋ ਗਿਆ ਹੈ, ਦਿਨ ਦਾ ਅੰਤ ਹੋ ਗਿਆ ਹੈ, ਰਾਤ ਆ ਗਈ ਹੈ, ਤੇ ਖਿੜੇ ਹੋਏ ਫੁੱਲ ਹੁਣ ਬੰਦ ਹਨ, ਪੰਛੀ ਆਪਣੇ ਆਪਣੇ ਆਲ੍ਹਣਿਆਂ ਵਿਚ ਆ ਗਏ ਹਨ। ਰਾਤ ਤਾਂ ਵਿਸ਼ਰਾਮ ਹੈ। ਕਹਿੰਦੇ ਹਨ ਮਨੁੱਖ ਦੀ ਦਿਮਾਗ਼ੀ ਸ਼ਕਤੀ ਵੀ ਸੁੰਗੜਦੀ ਹੈ, ਚੇਤਨਾ ਵੀ ਸੁੰਗੜਦੀ ਹੈ ਰਾਤ ਨੂੰ। ਇਸ ਵਾਸਤੇ ਸਾਡੇ ਵੈਦਿਕ ਗ੍ਰੰਥਾਂ ਵਿਚ ਲਿਖਿਆ ਹੈ ਕਿ ਜਿਤਨਾ ਦਿਨ ਨੂੰ ਭੋਜਨ ਕਰਨਾ ਹੈ, ਰਾਤ ਨੂੰ ਉਸ ਦਾ ਅੱਧਾ ਕਰੋ, ਕਿਉਂਕਿ ਪਾਚਨ ਸ਼ਕਤੀ ਵੀ ਸੁੰਗੜਦੀ ਹੈ, ਦਿਮਾਗ਼ੀ ਸ਼ਕਤੀ ਵੀ ਸੁੰਗੜਦੀ ਹੈ। ਇਸ 'ਤੇ ਬਹੁਤਾ ਬੋਝ ਨਾ ਪਾਉ। ਪਰ ਹੁਣ ਤਾਂ ਮੈਂ ਦੇਖਦਾ ਹਾਂ ਕਿ ਡਿਨਰ ਹੀ ਡਿਨਰ ਰਹਿ ਗਏ ਹਨ, ਲੰਚ ਨਹੀਂ। ਰਾਤ ਨੂੰ ਰੱਜ ਕੇ ਖਾਣਾ ਹੈ ਤੇ ਇਤਨਾ ਬੋਝ ਤੂੰ ਦੇ ਦਿੱਤਾ ਹੈ ਪੇਟ ਨੂੰ ਤੇ ਭੋਜਨ ਤੋਂ ਜਿਤਨੀ ਸ਼ਕਤੀ ਬਣੀ ਸੀ ਉਸ ਤੋਂ ਦੁਗਨੀ ਉਸ ਨੂੰ ਪਚਾਉਣ ਵਿਚ ਖ਼ਰਚ ਹੋ ਜਾਵੇਗੀ, ਤੇ ਜਦੋਂ ਤੂੰ ਸਵੇਰੇ ਉਠੇਂਗਾ ਤਾਂ ਥੱਕਿਆ-ਥੱਕਿਆ ਮਹਿਸੂਸ ਕਰੇਂਗਾ। ਤੂੰ ਆਸਾ ਕੀ ਵਾਰ ਦਾ ਕੀਰਤਨ ਨਹੀਂ ਸੁਣ ਸਕੇਂਗਾ, ਊਂਘੇਂਗਾ, ਨੀਂਦ ਆਏਗੀ ਤੈਨੂੰ। ਅਕਸਰ ਮੈਂ ਅੰਮ੍ਰਿਤ ਵੇਲੇ ਦੇਖਿਆ ਹੈ, ਜਿੱਥੇ-ਜਿੱਥੇ ਸਤਸੰਗ ਹੁੰਦਾ ਹੈ ਸਵੇਰੇ

ਅੰਮ੍ਰਿਤ ਵੇਲੇ, ਅੱਧੇ ਤੋਂ ਜ਼ਿਆਦਾ ਬੰਦੇ ਸੁੱਤੇ ਪਏ ਹੁੰਦੇ ਹਨ। ਬਈ ਹੱਦ ਹੋ ਗਈ, ਉਠੇ ਵੀ ਹੋ, ਗਏ ਵੀ ਹੋ ਗੁਰੂ ਘਰ, ਪਰ ਨਹੀਂ ਸੁਣ ਸਕੇ, ਕਾਰਨ, ਇਤਨਾ ਕੰਮ ਤੂੰ ਦੇ ਦਿੱਤਾ ਸਰੀਰ ਨੂੰ, ਉਸ ਕੰਮ ਵਿਚ ਹੀ ਸਰੀਰ ਥੱਕ ਗਿਆ। ਪੁਰਖਾ! ਕੁਝ ਤਾਂ ਸੰਜਮ ਚਾਹੀਦਾ ਹੈ। ਜੇ ਤੂੰ ਨਾਮ ਦਾ ਰੱਸ ਮਾਣਨਾ ਚਾਹੁੰਦਾ ਹੈਂ, ਤਾਂ ਕੁਝ ਤਾਂ ਸੰਜਮ ਕਰ ਤੇ ਰਾਤ ਨੂੰ ਅੱਧਾ ਭੋਜਨ ਕਰ ਜੇ ਤੂੰ ਸਵੇਰੇ ਕੁਝ ਅੰਨਦ ਲੈਣਾ ਹੈ, ਤਾਂ ਹੀ ਗੱਲ ਬਣ ਸਕੇਗੀ। ਸੋ ਦਿਨ ਧੰਧਾ ਹੈ, ਰਾਤ ਬਿਸ਼ਰਾਮ ਹੈ। ਇਸ ਵਾਸਤੇ ਆਖਿਆ ਗਿਆ ਹੈ ਕਿ ਨਵੇਂ ਨਵੇਂ ਅਭਿਆਸੀ ਨੂੰ, ਨਵੇਂ ਨਵੇਂ ਪਾਂਧੀ ਨੂੰ, ਜੋ ਤੋੜ ਚੜ੍ਹ ਗਿਆ ਹੈ, ਉਹਦੀ ਗੱਲ ਨਹੀਂ, ਉਸਦੇ ਵਾਸਤੇ ਹਰ ਵਕਤ ਅੰਮ੍ਰਿਤ ਵੇਲਾ ਹੈ। ਪਰ ਨਵੇਂ ਨਵੇਂ ਅਭਿਆਸੀ ਵਾਸਤੇ ਇਹ ਗੱਲ ਹੈ ਕਿ ਜੇ ਉਹ ਦਿਨ ਨੂੰ ਕੋਸ਼ਿਸ਼ ਵੀ ਕਰੇਗਾ ਤਾਂ ਧੰਦਾ ਚੇਤੇ ਆਵੇਗਾ। ਮੁਸਲਮਾਨਾਂ ਵਿਚ ਵੀ ਇਹ ਗੱਲ ਹੈ ਕਿ ਵੇਲੇ ਦੀ ਨਮਾਜ਼ ਤੇ ਕੁਵੇਲੇ ਦੀਆਂ ਟੱਕਰਾਂ। ਕੁਵੇਲੇ ਦੀਆਂ ਤੇ ਟੱਕਰਾਂ ਹੀ ਹਨ। ਲੱਖ ਵੀ ਕੋਸ਼ਿਸ਼ ਕਰੋ, ਰਾਤ ਵਿਸ਼ਰਾਮ ਹੈ। ਜਿਵੇਂ ਰੁੱਤ ਮੁਤਾਬਿਕ ਬੀਜ ਨਹੀਂ ਬੋਇਆ ਤਾਂ ਠੀਕ ਢੰਗ ਨਾਲ ਫਲੀਭੂਤ ਨਹੀਂ ਹੋਵੇਗਾ। ਸੋ ਪ੍ਰਮਾਤਮਾ ਚੇਤੇ ਆ ਸਕੇ, ਦੋ ਰੁੱਤਾਂ ਹਨ, ਜਦ ਦਿਨ ਤੇ ਰਾਤ ਦੀ ਸੰਧੀ ਹੋ ਰਹੀ ਹੋਵੇ, ਇਹ ਸਮਾਂ ਮਦਦ ਕਰਦਾ ਹੈ, ਸੁਰਤ-ਸ਼ਬਦ ਨੂੰ ਇਕ ਕਰਨ ਵਿਚ। ਉਸ ਵਕਤ ਤੂੰ ਵੀ ਆਤਮਾ ਨੂੰ ਪ੍ਰਮਾਤਮਾ ਵਿਚ ਲੀਨ ਕਰ ਲੈ, ਸੰਧੀ ਕਰ ਲੈ। ਇਹ ਦੋ ਵਕਤ ਹਨ, ਦੋ ਰੁੱਤਾਂ ਹਨ ਤੇ ਮੈਂ ਇਹ ਵੀ ਅਰਜ਼ ਕਰ ਦਿਆਂ ਕਿ ਜਿਹੜਾ ਅੱਜ ਤੱਕ ਕਿਹਾ ਜਾਂਦਾ ਹੈ ਕਿ ਸਵੇਰੇ ਅੰਮ੍ਰਿਤ ਵੇਲਾ ਹੋ ਗਿਆ ਹੈ, ਅੰਮ੍ਰਿਤ ਵੇਲੇ ਦੋ ਹਨ, ਸਵੇਰ ਦਾ ਅੰਮ੍ਰਿਤ ਵੇਲਾ ਤੇ ਸ਼ਾਮ ਦਾ ਅੰਮ੍ਰਿਤ ਵੇਲਾ। ਅੰਮ੍ਰਿਤ ਮਈ ਨਾਮ ਜਪਣਾ ਹੈ, ਜਦ ਦਿਨ, ਦਿਨ ਨਹੀਂ ਹੈ ਤੇ ਰਾਤ, ਰਾਤ ਨਹੀਂ ਹੈ। ਇਸੇ ਲਈ ਗੁਰੂ ਸਾਹਿਬ ਕਹਿੰਦੇ ਹਨ 'ਰੁਤੀ ਹੂ ਰੁਤਿ ਹੋਇ' ਇਹ ਨਹੀਂ ਕਿ ਬੀਜ ਸਾਬਤ ਹੋਵੇ, ਬਲਕਿ ਬੀਜਣ ਦੀ ਰੁੱਤ ਵੀ ਹੋਵੇ। ਤੇ ਰੁੱਤ ਹੈ ਅੰਮ੍ਰਿਤ ਵੇਲਾ।

*'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥'*

ਇਸ ਦੀ ਬੜੀ ਮਹਿਮਾ ਹੈ। ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਜਿਸ ਦੇ ਅੰਦਰ ਸਤਸੰਗ ਕਰਦਿਆਂ ਕਰਦਿਆਂ ਰੰਚਕ ਮਾਤਰ ਵੀ ਪ੍ਰਭੂ ਨੂੰ ਮਿਲਣ ਦੀ ਪਿਆਸ ਪੈਦਾ ਹੋ ਗਈ ਹੈ, ਉਸਨੇ ਅੰਮ੍ਰਿਤ ਵੇਲੇ ਦਾ ਸੌਣਾ ਹੁਣ ਹਰਾਮ ਕਰ ਛੱਡਿਆ ਹੈ, ਨਹੀਂ ਸੌਂਦਾ ਉਹ ਅੰਮ੍ਰਿਤ ਵੇਲੇ।

ਪ੍ਰਥਮ ਬੀਜ ਸਾਬਤ ਹੋਵੇ, ਫਿਰ ਬੀਜਣ ਦੀ ਰੁੱਤ ਵੀ ਹੋਵੇ। ਦੁਪਹਿਰ ਨੂੰ ਬੈਠ ਗਿਆ ਹੈ ਜਪੁਜੀ ਸਾਹਿਬ ਪੜ੍ਹਨ, ਬਾਣੀ ਤਾਂ ਕਿਸੇ ਵਕਤ ਵੀ ਪੜ੍ਹੀ ਜਾ ਸਕਦੀ ਹੈ, ਮੈਂ ਇਹ ਨਹੀਂ ਕਹਿ ਰਿਹਾ ਅਤੇ ਜੋ ਪੁੱਗ ਗਿਆ ਹੈ, ਉਹ ਤਾਂ ਅੱਠੇ ਪਹਿਰ ਹੀ ਪੜ੍ਹਦੇ ਰਹਿੰਦੇ ਹਨ, ਉਨ੍ਹਾਂ ਦੀ ਗੱਲ ਨਹੀਂ, ਨਵੇਂ ਅਭਿਆਸੀ ਵਾਸਤੇ, ਪੁਰਖਾ! ਨਵਾਂ ਅਭਿਆਸੀ ਹੈਂ ਤੇ ਦੁਪਹਿਰ ਨੂੰ ਤੂੰ ਨਿਤਨੇਮ ਕਰਦਾ ਪਿਆ ਹੈਂ, ਰਾਤ ਨੂੰ ਦੱਸ ਵਜੇ ਤੂੰ ਰਹਿਰਾਸ ਸਾਹਿਬ ਪੜ੍ਹਦਾ ਪਿਆ ਹੈਂ, ਖ਼ਾਕ ਤੈਨੂੰ ਆਨੰਦ ਆਵੇਗਾ। ਹਰ ਚੀਜ਼ ਦਾ ਆਪਣਾ ਇਕ ਵਿਧੀ ਵਿਧਾਨ ਹੈ। ਹਰ

ਚੀਜ਼ ਦਾ ਆਪਣਾ ਇਕ ਨਿਯਮ ਹੁੰਦਾ ਹੈ ਤੇ ਨਿਯਮ ਦੀ ਤਾਂ ਪਾਲਣਾ ਕਰਨੀ ਪਵੇਗੀ।

ਜੇ ਬੀਜ ਸਾਬਤ ਹੋ ਜਾਏ ਅਤੇ ਰੁੱਤ ਦੇ ਮੁਤਾਬਿਕ ਬੀਜ ਬੋ ਦੇਈਏ ਤਾਂ ਇਹ ਫਲ ਕਿੰਨੇ ਕੁ ਦੇਂਦਾ ਹੈ, ਕਦੋਂ ਦੇਂਦਾ ਹੈ। ਭਗਤ ਕਬੀਰ ਜੀ ਕਹਿੰਦੇ ਹਨ ਕਿ ਬਾਰਹ ਮਹੀਨੇ ਹੀ ਫਲ ਦੇਂਦਾ ਹੈ, ਹਰ ਸਮੇਂ ਹੀ ਫਲ ਨਾਲ ਤੇਰੀ ਝੋਲੀ ਭਰੀ ਰਹੇਗੀ, ਹਰ ਸਮੇਂ ਅਨੰਦ ਬਣਿਆ ਰਹੇਗਾ। ਹਰ ਸਮੇਂ ਹੀ ਤੂੰ ਖੇੜੇ ਵਿਚ ਰਹੇਂਗਾ।

*'ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥*
*ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥'*

(ਅੰਗ ੧੩੭੬)

ਸੋ ਸ਼ਬਦ ਦੀ ਧਰਤੀ ਵਿਚ ਇਹ ਮਨ ਦਾ ਬੀਜ ਪਾ ਦਿਉ ਤੇ ਜਦ ਜਪੁਜੀ ਸਾਹਿਬ ਪੜ੍ਹੋ ਤਾਂ ਮਨ ਦਾ ਬੀਜ ਵਿਚ ਪਾ ਦਿਉ। ਜਾਪੁ ਸਾਹਿਬ ਤਾਂ ਧਰਤੀ ਹੈ, ਮਨ ਦਾ ਬੀਜ ਪਾ ਦਿਉ।

ਸਾਹਿਬ ਮਿਹਰ ਕਰਨ, ਅਸੀਂ ਰੁੱਤ ਦੇ ਮੁਤਾਬਿਕ ਬੀਜ ਪਾ ਸਕੀਏ। ਏਧਰ ਮੈਂ ਦੇਖਦਾ ਹਾਂ ਕਿ ਸੂਰਜ ਛਿਪ ਗਿਆ ਹੈ ਤੇ ਸਰਦਾਰ ਜੀ ਬੋਤਲ ਖੋਲ੍ਹ ਕੇ ਬੈਠ ਜਾਂਦੇ ਹਨ। ਰੁੱਤ ਤਾਂ ਗਵਾ ਛੱਡੀ ਇਸ ਨੇ। ਇਧਰ ਸਵੇਰੇ ਪਹੁ ਫੁੱਟ ਗਈ ਹੈ ਤੇ ਇਹ ਲੰਬੀ ਤਾਨ ਕੇ ਸੁੱਤਾ ਹੀ ਪਿਆ ਹੈ। ਰੁੱਤ ਤਾਂ ਗਵਾ ਛੱਡੀ ਇਸ ਨੇ। ਤੇ ਹੋ ਸਕਦਾ ਹੈ ਕਿ ਕੋਈ ਬੇ-ਰੁੱਤਾ ਬੀਜ ਵੀ ਉੱਗ ਪਵੇ, ਪੁੰਗਰ ਪਵੇ, ਪਰ ਠੀਕ ਢੰਗ ਨਾਲ ਪ੍ਰਫੁੱਲਤ ਨਹੀਂ ਹੋਵੇਗਾ। ਰੁੱਤ ਦੀ ਪਹਿਚਾਣ ਬੜੀ ਲਾਜ਼ਮੀ ਹੈ। ਸਾਹਿਬ ਮੇਹਰ ਕਰਨ, ਅਸੀਂ ਬੀਜ ਸਾਬਤ ਕਰ ਸਕੀਏ, ਰੁੱਤ ਦੇ ਮੁਤਾਬਿਕ ਬੀਜ ਬੋ ਸਕੀਏ ਤੇ ਪਰਮ ਅਨੰਦ ਪ੍ਰਾਪਤ ਕਰ ਸਕੀਏ। ਮਨੁੱਖ ਜਨਮ ਦਾ ਬਸ ਇਹੀ ਫਲ ਹੈ, ਇਸ ਬੀਜ ਦਾ ਇਹੀ ਫਲ ਹੈ। ਪ੍ਰਮਾਤਮਾ ਇਹ ਫਲ ਸਭ ਦੀ ਝੋਲੀ ਵਿਚ ਪਾਵੇ।





# ਨਾਮੁ ਦੀ ਭੁੱਖ

ਭੋਜਨ ਤਨ ਦੀ ਲੋੜ ਹੈ, ਭਜਨ ਮਨ ਦੀ ਲੋੜ ਹੈ। ਭੋਜਨ ਦੀ ਭੁੱਖ ਪ੍ਰਾਕ੍ਰਿਤਕ ਹੈ। ਭੋਜਨ ਦੀ ਭੁੱਖ ਪੈਦਾ ਹੋਵੇ, ਸਾਨੂੰ ਕੋਈ ਉਪਰਾਲੇ ਨਹੀਂ ਕਰਨੇ ਪੈਂਦੇ, ਮਿਹਨਤ ਨਹੀਂ ਕਰਨੀ ਪੈਂਦੀ, ਆਪੇ ਹੀ ਪੈਦਾ ਹੋ ਜਾਂਦੀ ਹੈ। ਨਵੇਂ ਜਨਮੇ ਬੱਚੇ ਦੇ ਅੰਦਰ ਵੀ ਇਹ ਭੁੱਖ ਪੈਦਾ ਹੁੰਦੀ ਹੈ। ਭੁੱਖ ਦਾ ਦੁੱਖ ਵੀ ਪੈਦਾ ਹੁੰਦਾ ਹੈ, ਇਸੇ ਦੁੱਖ ਕਰਕੇ ਰੋ ਵੀ ਪੈਂਦਾ ਹੈ। ਰੋਂਦੇ ਹੋਏ ਬੱਚੇ ਨੂੰ ਦੇਖ ਕੇ ਮਾਂ ਸਮਝ ਲੈਂਦੀ ਹੈ ਕਿ ਭੁੱਖਾ ਹੈ। ਭਜਨ ਦੀ ਭੁੱਖ ਪ੍ਰਾਕ੍ਰਿਤਕ ਨਹੀਂ ਹੈ। ਨਾ ਪੈਦਾ ਹੋਵੇ ਤਾਂ ਸਾਰੀ ਜ਼ਿੰਦਗੀ ਵੀ ਨਹੀਂ ਪੈਦਾ ਹੁੰਦੀ। ਕਈ ਜਨਮ ਤੋਂ ਲੈ ਕੇ ਮਰਨ ਤਕ ਮੰਦਰ, ਮਸਜਿਦ, ਗੁਰਦੁਆਰੇ ਨਹੀਂ ਜਾਂਦੇ। ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਧਰਮ ਵੀ ਕੁਝ ਹੁੰਦਾ ਹੈ। ਭਜਨ ਦੀ ਭੁੱਖ, ਨਾਮ ਦੀ ਭੁੱਖ ਆਪਣੇ ਆਪ ਪੈਦਾ ਨਹੀਂ ਹੁੰਦੀ। ਸਾਧਨਾ ਕਰਨੀ ਪੈਂਦੀ ਹੈ, ਸਤਸੰਗ ਕਰਨਾ ਪੈਂਦਾ ਹੈ, ਕਥਾ-ਕੀਰਤਨ ਸੁਣਨਾ ਪੈਂਦਾ ਹੈ, ਤਾਂ ਕਿ ਇਹ ਭੁੱਖ ਪੈਦਾ ਹੋ ਜਾਏ। ਸਤਸੰਗ ਉਸ ਦਿਨ ਸਫਲ ਸਮਝ ਲੈਣਾ, ਜਿਸ ਦਿਨ ਇਹ ਨਾਮ ਦੀ ਭੁੱਖ ਪੈਦਾ ਹੋ ਜਾਏ, ਭਜਨ ਦੀ ਭੁੱਖ ਪੈਦਾ ਹੋ ਜਾਏ ਤੇ ਜਦੋਂ ਤਕ ਇਹ ਭੁੱਖ ਪੈਦਾ ਨਹੀਂ ਹੋਈ, ਇਹ ਮਨੁੱਖ ਸਤਸੰਗ ਵਿਚ ਬੈਠੇਗਾ ਉਖੜਿਆ-ਉਖੜਿਆ। ਇਹ ਮਨੁੱਖ ਪਾਠ ਕਰੇਗਾ, ਬਾਣੀ ਪੜ੍ਹੇਗਾ ਉਖੜਿਆ-ਉਖੜਿਆ। ਕਿਉਂਕਿ ਭੁੱਖ ਹੀ ਨਹੀਂ ਹੈ। ਇਹ ਤੇ

*'ਸਾਚੇ ਨਾਮ ਕੀ ਲਾਗੈ ਭੂਖ॥*
*ਉਤੁ ਭੂਖੈ ਖਾਇ ਚਲੀਅਹਿ ਦੂਖ॥'*

(ਅੰਗ ੯)

ਸਾਰੇ ਦੁੱਖ ਮਿੱਟ ਜਾਂਦੇ ਹਨ, ਉਸ ਦੇ ਜਿਸ ਮਨੁੱਖ ਦੇ ਅੰਦਰ ਇਹ ਭੁੱਖ ਪੈਦਾ ਹੋ ਜਾਏ। ਬਹੁਤ ਹੀ ਵੱਡਾ ਇਕੱਠ ਹੋਵੇ ਸਤਸੰਗ ਦਾ ਤਾਂ ਕੋਈ ਇਕ ਅੱਧਾ ਮਨੁੱਖ ਹੀ ਹੁੰਦਾ ਹੈ, ਜਿਸ ਦੇ ਅੰਦਰ ਇਹ ਭੁੱਖ ਪੈਦਾ ਹੋ ਜਾਏ, ਜਿਸ ਦੇ ਅੰਦਰ ਇਹ ਨਾਮ ਦੀ ਭੁੱਖ ਹੋਵੇ। ਤੁਸੀਂ ਆਖੋਗੇ ਕਿ ਮੰਦਰ, ਮਸਜਿਦ ਤੇ ਗੁਰਦਵਾਰਿਆਂ ਵਿਚ ਇਤਨੀ ਭੀੜ ਹੈ, ਕੀ ਇਹਨਾਂ ਦੇ ਅੰਦਰ ਨਾਮ ਦੀ ਭੁੱਖ ਨਹੀਂ ਹੈ? ਮੈਂ ਅਰਜ਼ ਕਰਾਂ, ਨਹੀਂ ਹੈ। ਇਹ ਗੁਰਦੁਆਰੇ ਮਨੋ ਕਾਮਨਾ ਕਰ ਕੇ ਆਉਂਦੇ ਹਨ। ਇਹ ਪ੍ਰਭੂ ਕੋਲੋਂ ਪ੍ਰਭੂ ਨੂੰ ਨਹੀਂ ਮੰਗਦੇ, ਪ੍ਰਭੁੱਤਾ ਮੰਗਦੇ ਹਨ। ਇਹ ਪ੍ਰਮਾਤਮਾ ਕੋਲੋਂ ਪ੍ਰਮਾਤਮਾ ਨੂੰ ਨਹੀਂ ਮੰਗਦੇ, ਪਦਾਰਥ ਮੰਗਦੇ ਹਨ। ਇਹ ਪ੍ਰਭੂ ਕੋਲੋਂ ਪ੍ਰਭੂ

ਨੂੰ ਹੀ ਛੱਡ ਕੇ ਬਾਕੀ ਸਭ ਕੁਝ ਮੰਗਦੇ ਹਨ। ਇਹ ਤਾਂ ਇਸ ਤਰ੍ਹਾਂ ਹੈ ਕਿ ਜਿਵੇਂ ਬ੍ਰਿਛ ਦੇ ਕੋਲੋਂ ਕੋਈ ਫੁੱਲ ਮੰਗੇ, ਫੱਲ ਮੰਗੇ, ਲੱਕੜੀ, ਛਾਂ ਆਦਿ ਮੰਗੇ, ਪਰ ਕੌਣ ਦੱਸੇ ਕਿ ਤੂੰ ਬ੍ਰਿਛ ਨੂੰ ਹੀ ਮੰਗ ਲੈ, ਬਾਕੀ ਸਭ ਤਾਂ ਆਪੇ ਹੀ ਆ ਜਾਏਗਾ। ਪਰ ਮਨੁੱਖ ਦੇ ਅੰਦਰ ਨਾਮ ਦੀ ਭੁੱਖ ਹੀ ਨਹੀਂ ਹੈ, ਪ੍ਰਮਾਤਮਾ ਦੀ ਭੁੱਖ ਹੀ ਨਹੀਂ ਹੈ। ਪਦਾਰਥਾਂ ਦੀ ਭੁੱਖ ਹੈ, ਪ੍ਰਭੁੱਤਾ ਦੀ ਭੁੱਖ ਹੈ। ਨਾਮ ਦੀ ਭੁੱਖ ਕੋਈ ਨਹੀਂ। ਕਈਆਂ ਦੀ ਸਾਰੀ ਜ਼ਿੰਦਗੀ ਗੁਰਦਵਾਰਿਆਂ ਵਿਚ ਸੇਵਾ ਕਰਦਿਆਂ ਲੰਘ ਗਈ, ਪਰ ਨਾਮ ਦੀ ਭੁੱਖ ਤਾਂ ਕੋਈ ਨਹੀਂ। ਸਾਰੀ ਜ਼ਿੰਦਗੀ ਬਾਣੀ ਪੜ੍ਹਦਿਆਂ ਲੰਘ ਗਈ, ਪਰ ਭੁੱਖ ਤਾਂ ਕੋਈ ਨਹੀਂ ਤੇ ਜਿਤਨੇ ਚਿਰ ਤੱਕ ਨਾਮ ਦੀ ਭੁੱਖ ਨਹੀਂ ਪੈਦਾ ਹੋਈ, ਸਮਝ ਲੈਣਾ ਚਾਹੀਦਾ ਹੈ ਕਿ ਮਨ ਵਿਚ ਕੁਝ ਹੋਰ ਪ੍ਰਬਲ ਭੁੱਖਾਂ ਹਨ। ਧਨ ਦੀ ਭੁੱਖ ਹੋਵੇਗੀ, ਪ੍ਰਭੁੱਤਾ ਦੀ ਭੁੱਖ ਹੋਵੇਗੀ ਜਾਂ ਫਿਰ ਕੋਈ ਹੋਰ ਸੰਸਾਰਿਕ ਭੁੱਖ ਹੋਵੇਗੀ ਅਤੇ ਇਹ ਭੁੱਖਾਂ ਮਨ ਵਿਚ ਪ੍ਰਮਾਤਮਾ ਦੀ ਭੁੱਖ ਪੈਦਾ ਹੀ ਨਹੀਂ ਹੋਣ ਦਿੰਦੀਆਂ। ਜੇਕਰ ਧਨ ਦੀ ਬੜੀ ਪ੍ਰਬਲ ਭੁੱਖ ਹੈ ਤਾਂ ਇਸ ਨਾਲ ਧਰਮ ਦੀ ਭੁੱਖ ਪੈਦਾ ਨਹੀਂ ਹੋਵੇਗੀ। ਪ੍ਰਭੁੱਤਾ ਦੀ ਬੜੀ ਪ੍ਰਬੱਲ ਭੁੱਖ ਹੈ, ਚੌਧਰਪੁਣੇ ਦੀ ਭੁੱਖ ਹੈ ਤਾਂ ਉਸ ਮਨੁੱਖ ਅੰਦਰ ਪ੍ਰਭੂ ਦੀ ਭੁੱਖ ਪੈਦਾ ਨਹੀਂ ਹੋਵੇਗੀ। ਇਹ ਇਕ ਸਚਾਈ ਮੈਂ ਬਿਆਨ ਕਰ ਰਿਹਾ ਹਾਂ ਕਿ 99 ਫ਼ੀ ਸਦੀ ਪ੍ਰਬੰਧਕ ਪ੍ਰਬੰਧਕੀ ਦੇ ਝਮੇਲਿਆਂ ਵਿਚ ਹੀ ਫੱਸ ਕੇ ਰਹਿ ਜਾਂਦੇ ਹਨ ਤੇ ਇਸ ਭੁੱਖ ਤੋਂ ਵਾਂਝੇ ਰਹਿ ਜਾਂਦੇ ਹਨ। 99 ਫ਼ੀਸਦੀ ਗ੍ਰੰਥੀ, ਰਾਗੀ ਤੇ ਪ੍ਰਚਾਰਕ ਵੀ ਇਸ ਭੁੱਖ ਤੋਂ ਬਿਨਾਂ ਰਹਿ ਜਾਂਦੇ ਹਨ। ਸਤਸੰਗੀ ਤੇ ਰਹਿ ਹੀ ਜਾਂਦੇ ਹਨ। ਵੱਡੇ-ਵੱਡੇ ਕੀਰਤਨੀਆਂ ਕੋਲ ਵੀ ਮੈਂ ਇਹ ਭੁੱਖ ਨਹੀਂ ਦੇਖੀ।

ਜਿਤਨੇ ਚਿਰ ਤਕ ਧਨ ਦੀ ਭੁੱਖ ਹੈ, ਧਰਮ ਦੀ ਭੁੱਖ ਪੈਦਾ ਨਹੀਂ ਹੁੰਦੀ। ਪਦਾਰਥਾਂ ਦੀ ਭੁੱਖ ਸਿਖਰ 'ਤੇ ਹੈ, ਪ੍ਰਮਾਤਮਾ ਦੀ ਭੁੱਖ ਨਹੀਂ ਪੈਦਾ ਹੁੰਦੀ। ਮਨੁੱਖ ਦੀਆਂ ਲੋੜਾਂ ਸੀਮਤ ਹਨ, ਜਿਵੇਂ ਭੁੱਖ ਦੀ ਸੀਮਾ ਹੈ, ਰੋਟੀ ਕਿੰਨੀ ਕੁ ਖਾ ਲਵੇਗਾ। ਦੋ ਖਾ ਲਵੇਗਾ, ਚਾਰ ਖਾ ਲਵੇਗਾ ਜਾਂ ਛੇ ਖਾ ਲਵੇਗਾ, ਆਖ਼ਿਰ ਤਾਂ ਕੋਈ ਸੀਮਾ ਹੈ, ਪਰ ਸੁਆਦ ਦੀ ਕੋਈ ਸੀਮਾ ਨਹੀਂ ਹੈ। ਸੁਆਦ ਤਾਂ ਇਸਨੂੰ ਲੋੜ ਨਾਲੋਂ ਵੱਧ ਖਾਣ 'ਤੇ ਮਜਬੂਰ ਕਰ ਦੇਵੇਗਾ। ਇਸੇ ਤਰ੍ਹਾਂ ਲੋੜਾਂ ਦੀ ਸੀਮਾ ਹੈ, ਪਰ ਲੋਭ ਦੀ ਕੋਈ ਸੀਮਾ ਨਹੀਂ ਹੈ। ਲੋੜ ਤੋਂ ਵੱਧ ਆਉਂਦਾ ਹੈ ਤਾਂ ਆਵੇ ਪਿਆ, ਪਰ ਲੋਭ ਨਹੀਂ ਛੱਡਣਾ ਚਾਹੀਦਾ, ਕਿਉਂਕਿ ਲੋਭ ਦੀ ਤਾਂ ਕੋਈ ਸੀਮਾ ਹੀ ਨਹੀਂ ਹੈ। ਬੜੇ ਬੜੇ ਚੋਟੀ ਦੇ ਧਨਾਢ ਬੰਦਿਆਂ ਦੇ ਅੰਦਰ ਵੀ ਮੈਂ ਬੜਾ ਪ੍ਰਬਲ ਲੋਭ ਦੇਖਿਆ ਹੈ। ਜੇਬ ਭਰੀ ਹੋਈ ਹੈ ਧਨ ਨਾਲ, ਘਰ ਭਰਿਆ ਪਿਆ ਹੈ ਪਦਾਰਥਾਂ ਨਾਲ, ਪਰ ਅਜੇ ਵੀ ਮਨ ਵਿਚ ਲੋਭ ਹੈ ਤੇ ਲੋਭੀ ਮਨ ਭੁੱਖਾ ਹੁੰਦਾ ਹੈ। ਕਬੀਰ ਵਰਗੇ ਦੇ ਘਰ ਵਿਚ ਦੋ ਵਕਤ ਦੀ ਰੋਟੀ ਵੀ ਨਹੀਂ ਬਣਦੀ, ਪਰ ਕਬੀਰ ਦੇ ਅੰਦਰ ਪ੍ਰਭੂ ਦੇ ਨਾਮ ਦੀ ਭੁੱਖ ਹੈ। ਧਨ ਦੀ ਭੁੱਖ ਨਹੀਂ, ਪ੍ਰਭੁੱਤਾ ਦੀ ਭੁੱਖ ਨਹੀਂ। ਇਹ ਦੁਨਿਆਵੀ ਤੌਰ 'ਤੇ ਭੁੱਖਾ ਕਬੀਰ ਧਾਰਮਿਕ ਤੌਰ 'ਤੇ ਤ੍ਰਿਪਤ ਹੈ। ਇਹ ਅਸਲ ਵਿਚ ਬਾਦਸ਼ਾਹਾਂ ਦਾ ਬਾਦਸ਼ਾਹ ਹੈ। ਬੜੇ ਬੜੇ ਧਨਾਢ ਤੁਹਾਨੂੰ ਧਾਰਮਿਕ

ਤੌਰ 'ਤੇ ਕੰਗਾਲ ਮਿਲਣਗੇ, ਪਰ ਕਦੀ ਕਦੀ ਕੰਗਾਲਾਂ ਵਿਚੋਂ ਵੀ 'ਜੋ ਦੁਨਿਆਵੀ ਤੌਰ 'ਤੇ ਕੰਗਾਲ ਹੈ', ਤੁਹਾਨੂੰ ਬਾਦਸ਼ਾਹ ਮਿਲ ਜਾਵੇਗਾ। ਭੁੱਖੇ ਮਨੁੱਖ ਨੂੰ ਭਿਖਾਰੀ ਕਹਿੰਦੇ ਹਨ। ਕਿਸੇ ਨੂੰ ਧਨ-ਪਦਾਰਥਾਂ ਦੀ ਭੁੱਖ, ਕਿਸੇ ਨੂੰ ਪ੍ਰਭੁੱਤਾ ਦੀ ਭੁੱਖ, ਪਰ ਜਿਸਨੂੰ ਪ੍ਰਭੂ ਦੇ ਨਾਮ ਦੀ ਭੁੱਖ ਲੱਗ ਜਾਵੇ, ਉਹ ਤਾਂ ਬਾਦਸ਼ਾਹਾਂ ਦਾ ਬਾਦਸ਼ਾਹ ਹੈ।

ਜਿਸ ਜਿਸ ਨੂੰ ਵੀ ਹਾਲੇ ਤਕ ਨਾਮ ਦੀ ਭੁੱਖ ਨਹੀਂ ਲੱਗੀ, ਸਮਝ ਲੈਣਾ ਚਾਹੀਦਾ ਹੈ ਕਿ ਹਾਲੇ ਧਨ ਦੀ ਭੁੱਖ, ਪਦਾਰਥਾਂ ਦੀ ਭੁੱਖ, ਪ੍ਰਭੁੱਤਾ ਦੀ ਭੁੱਖ ਬਹੁਤ ਹੀ ਪ੍ਰਬਲ ਹੈ, ਜੋ ਨਾਮ ਦੀ ਭੁੱਖ ਪੈਦਾ ਹੀ ਨਹੀਂ ਹੋਣ ਦਿੰਦੀ ਤੇ ਜਿਸ ਮਨੁੱਖ ਦੇ ਅੰਦਰ ਨਾਮ ਦੀ ਭੁੱਖ ਪੈਦਾ ਹੋਣ ਲੱਗ ਪਵੇ, ਉਹ ਇਸ ਤਰ੍ਹਾਂ ਹੁੰਦੀ ਹੈ ਕਿ ਜਿਤਨੀ ਮਿਕਦਾਰ ਵਿਚ ਸੰਸਾਰਕ ਭੁੱਖਾਂ ਘੱਟਦੀਆਂ ਹਨ, ਉਤਨੀ ਹੀ ਮਿਕਦਾਰ ਵਿਚ ਪ੍ਰਭੂ ਦੇ ਨਾਮ ਦੀ ਭੁੱਖ ਪੈਦਾ ਹੁੰਦੀ ਹੈ। ਪਰ ਮੈਂ ਤਾਂ ਦੇਖਦਾ ਹਾਂ ਕਿ ਨਿੱਕੇ ਨਿੱਕੇ ਚੌਧਰਪੁਣੇ ਵਿਚ ਹੀ ਲੋਕੀਂ ਲੜਦੇ ਝਗੜਦੇ ਪਏ ਹਨ। ਠੀਕ ਹੈ ਰਾਜਨੀਤਕ ਕੁਰਸੀ ਲਈ ਤਾਂ ਬੜਾ ਸੰਘਰਸ਼ ਹੁੰਦਾ ਹੈ, ਪਰ ਗੁਰਦਵਾਰਿਆਂ ਦੀ ਪ੍ਰਧਾਨਗੀ ਲਈ ਵੀ ਲੋਕੀਂ ਇਕ ਦੂਜੇ ਦਾ ਸਿਰ ਫੋੜਦੇ ਪਏ ਹਨ, ਇਕ ਦੂਜੇ ਦੀਆਂ ਪੱਗਾਂ ਲਾਹੁੰਦੇ ਹਨ। ਐਸੇ ਮਨੁੱਖ ਸਾਰੀ ਜ਼ਿੰਦਗੀ ਵੀ ਗੁਰਦਵਾਰਿਆਂ ਵਿਚ ਲੰਘਾ ਦੇਣ, ਨਾਮ ਦੀ ਭੁੱਖ ਨਹੀਂ ਪੈਦਾ ਹੋਵੇਗੀ। ਕਿਉਂਕਿ ਇਹਨਾਂ ਨੂੰ ਆਪਣੀ ਪ੍ਰਧਾਨਗੀ ਦਾ ਹੀ ਅਹੰਕਾਰ ਹੁੰਦਾ ਹੈ, ਆਪਣੀ ਸਕੱਤਰੀ ਦਾ ਹੀ ਅਹੰਕਾਰ ਹੁੰਦਾ ਹੈ। ਇਹ ਹੀ ਭੁੱਖ ਇਨ੍ਹਾਂ ਨੂੰ ਲੱਗੀ ਰਹਿੰਦੀ ਹੈ। ਮੈਨੂੰ ਅਕਸਰ ਗੁਰਦਵਾਰਿਆਂ ਦੇ ਪ੍ਰਧਾਨਾਂ, ਪ੍ਰਬੰਧਕਾਂ ਜਾਂ ਸੈਕਟਰੀਆਂ ਬਾਰੇ ਬਹੁਤਾ ਪਤਾ ਨਹੀਂ ਹੁੰਦਾ ਤੇ ਨਾ ਹੀ ਮੈਂ ਇਨ੍ਹਾਂ ਨਾਲ ਬਹੁਤੀ ਸਾਂਝ ਰੱਖ ਕੇ ਖ਼ੁਸ਼ ਹੁੰਦਾ ਹਾਂ। ਵੱਡੇ-ਵੱਡੇ ਇਤਿਹਾਸਕ ਅਸਥਾਨਾਂ ਦੇ ਸਕੱਤਰ, ਪ੍ਰਧਾਨ ਦਾ ਵੀ ਮੈਨੂੰ ਕਈ ਦਫ਼ਾ ਗਿਆਨ ਨਹੀਂ ਹੁੰਦਾ ਅਤੇ ਮੈਂ ਇਨ੍ਹਾਂ ਨਾਲ ਬਹੁਤੀ ਸਾਂਝ ਵੀ ਨਹੀਂ ਰੱਖਦਾ, ਕਿਉਂਕਿ 90 ਫ਼ੀਸਦੀ ਇਹ ਤਬਕਾ ਅਹੰਕਾਰੀ ਹੁੰਦਾ ਹੈ, ਤੇ ਉਹ ਵੀ ਮੈਨੂੰ ਖ਼ਾਤਿਰ ਵਿਚ ਘੱਟ ਹੀ ਲਿਆਉਂਦੇ ਹਨ ਤੇ ਕਹਿੰਦੇ ਹਨ ਕਿ ਮਸਕੀਨ ਅਹੰਕਾਰੀ ਹੈ, ਤੇ ਮੈਂ ਕਹਿੰਦਾ ਹਾਂ ਕਿ ਇਹ ਅਹੰਕਾਰੀ ਹਨ। ਇਹ ਤਾਂ ਹੁਣ ਗੁਰੂ ਹੀ ਫ਼ੈਸਲਾ ਕਰੇ। ਗੁਰੂ ਹੀ ਜਾਣਦਾ ਹੈ। ਖ਼ੈਰ ! ਇਹ ਸੰਸਾਰਿਕ ਭੁੱਖਾਂ ਜਿਤਨੀਆਂ ਸ਼ਾਂਤ ਹੁੰਦੀਆਂ ਹਨ, ਉਤਨੀ ਹੀ ਭੁੱਖ ਪ੍ਰਭੂ ਦੀ ਪੈਦਾ ਹੁੰਦੀ ਹੈ।

ਤੇ ਇਕ ਹੋਰ ਅਰਜ਼ ਕਰ ਦਿਆਂ ਜਿਸਨੂੰ ਭੋਜਨ ਦੀ ਭੁੱਖ ਨਾ ਲੱਗੇ, ਉਸਨੂੰ ਕਹਿੰਦੇ ਹਨ ਕਿ ਇਹ ਸਰੀਰਕ ਤਲ 'ਤੇ ਰੋਗੀ ਹੈ। ਭੁੱਖ ਦਾ ਨਾਂ ਲੱਗਣਾ, ਰੋਗ ਦੀ ਨਿਸ਼ਾਨੀ ਹੈ। ਬੁਖ਼ਾਰ ਵੀ ਚੜ੍ਹਿਆ ਹੋਵੇ ਤਾਂ ਵੀ ਭੁੱਖ ਨਹੀਂ ਲੱਗਦੀ। ਜਿਸਨੂੰ ਭੋਜਨ ਦੀ ਭੁੱਖ ਨਾ ਲੱਗੇ, ਸਮਝ ਲਉ। ਸਰੀਰ ਰੋਗੀ। ਜਿਸਨੂੰ ਭਜਨ ਦੀ ਭੁੱਖ ਨਾ ਲੱਗੇ, ਸਮਝ ਲਉ ਮਨ ਰੋਗੀ। ਜਿਹਨਾਂ ਨੂੰ ਭੋਜਨ ਦੀ ਭੁੱਖ ਨਹੀਂ ਲੱਗਦੀ ਐਸੇ ਰੋਗੀਆਂ ਦੀ ਗਿਣਤੀ ਬਹੁਤ ਥੋੜ੍ਹੀ ਹੈ, ਪਰ ਐਸੇ ਰੋਗੀਆਂ ਨਾਲ ਤਾਂ ਸਾਰਾ ਸੰਸਾਰ ਭਰਿਆ ਪਿਆ ਹੈ, ਜਿਨ੍ਹਾਂ ਨੂੰ ਭਜਨ ਦੀ, ਨਾਮ ਦੀ

ਭੁੱਖ ਨਹੀਂ ਲੱਗਦੀ। ਗੁਰੂ ਸਾਹਿਬ ਕਹਿੰਦੇ ਹਨ :-

*'ਜੋ ਜੋ ਦੀਸੈ ਸੋ ਸੋ ਰੋਗੀ'*

ਸੋ ਇਹ ਨਾਮ ਦੀ ਭੁੱਖ ਲੱਗ ਸਕੇ, ਉੱਦਮ ਕਰਨਾ ਪਏਗਾ, ਗੁਰਦਵਾਰੇ ਜਾ ਕੇ ਸਤਸੰਗ ਕਰਨਾ ਪਏਗਾ, ਕਥਾ ਕੀਰਤਨ ਸੁਣਨਾ ਪਏਗਾ। ਇਹੀ ਸਤਸੰਗ ਦਾ ਫਲ ਹੈ। ਪ੍ਰਮਾਤਮਾ ਇਹ ਫਲ ਸਭ ਦੀ ਝੋਲੀ ਵਿਚ ਪਾਉਣ।



p

# ਦੁਖੁ ਦਾਰੂ ਸੁਖੁ ਰੋਗੁ ਭਇਆ

ਲਗਾਤਾਰ ਇਹ ਵਧ ਰਹੇ ਸੁੱਖ ਸਾਡੇ ਲਈ ਦੁੱਖ ਬਣ ਜਾਂਦੇ ਹਨ। ਜਦੋਂ ਸੁੱਖ ਰੋਗ ਬਣ ਜਾਏ ਤਾਂ ਰੱਬ ਦੇ ਕੋਲ ਦਾਰੂ ਸਿਰਫ਼ ਦੁੱਖ ਹੀ ਰਹਿ ਜਾਂਦਾ ਹੈ। 'ਦੁਖ ਦਾਰੂ' ਕਦੋਂ ? ਜਦੋਂ 'ਸੁਖੁ ਰੋਗੁ ਭਇਆ'॥ ਜਦੋਂ ਸੁੱਖ ਇਤਨਾ ਆਲਸੀ ਕਰ ਦੇਵੇ ਕਿ 9-10 ਵਜੇ ਤੋਂ ਪਹਿਲੇ ਉਠਣਾ ਹੀ ਨਹੀਂ। ਜਦੋਂ ਸੁੱਖ ਇਤਨਾ ਅੱਯਾਸ਼ ਕਰ ਦੇਵੇ ਕਿ ਰਹਿਰਾਸ ਦੇ ਸਮੇਂ ਮਨੁੱਖ ਸ਼ਰਾਬ ਦੀ ਬੋਤਲ ਖੋਲ੍ਹ ਲਵੇ, ਕੁਕਰਮ ਕਰੇ। ਜਦੋਂ ਸੁੱਖ ਇਤਨਾ ਸੁਖਿਆਰਾ ਕਰ ਦੇਵੇ ਕਿ ਇਹਦੇ ਲਈ ਗੁਰਦੁਆਰੇ ਆਉਣਾ ਵੀ ਔਖਾ ਹੋ ਜਾਏ, ਤਾਂ ਸੁੱਖ ਤਾਂ ਰੋਗ ਬਣ ਗਿਆ, ਤੇ ਜੇ ਸੁੱਖ ਰੋਗ ਬਣ ਗਿਆ ਹੈ, ਤਾਂ ਕਰਤਾਰ ਦਾ ਇਹ ਨਿਯਮ ਹੈ ਕਿ ਦੁੱਖ ਦੀ ਦਵਾਈ ਦਿਉ, ਤਾਂ ਹੀ ਇਹ ਜਾਗੇਗਾ, ਉਂਞ ਨਹੀਂ, ਤਾਂ ਹੀ ਇਹ ਸੁਚੇਤ ਹੋਵੇਗਾ। ਇਸ ਕਰਕੇ ਹੀ ਗੁਰੂ ਨਾਨਕ ਦੇਵ ਜੀ ਨੇ ਆਖਿਆ ਹੈ ਕਿ ਦੁੱਖ ਪ੍ਰਮਾਤਮਾ ਵਲੋਂ ਕੋਈ ਕਰੋਪੀ ਨਹੀਂ, ਉਹਦੇ ਵਲੋਂ ਮਿਲੀ ਇਕ ਦਾਤ ਹੈ।



'ਕੇਤਿਆ ਦੂਖ ਭੂਖ ਸਦ ਮਾਰ॥<br>
ਏਹਿ ਭਿ ਦਾਤਿ ਤੇਰੀ ਦਾਤਾਰ॥'



# ਦੁੱਖ-ਸੁੱਖ ਤੇ ਆਨੰਦ

ਮਨੁੱਖ ਦੀ ਮੰਜ਼ਿਲ ਹੈ ਆਨੰਦ। ਮਨੁੱਖ ਦੇ ਪ੍ਰਾਣਾਂ ਵਿਚ ਪਿਆਸ ਹੈ, ਆਨੰਦ ਦੀ। ਆਨੰਦ ਸੁੱਖ ਨੂੰ ਨਹੀਂ ਕਹਿੰਦੇ। ਕਿਉਂਕਿ ਹਰ ਸੁੱਖ ਦੇ ਨਾਲ ਦੁੱਖ ਹੈ। ਕੋਈ ਐਸਾ ਸੁੱਖ ਨਹੀਂ, ਜੋ ਦੁੱਖ ਨੂੰ ਜਨਮ ਨਾ ਦੇਵੇ। ਸੁੱਖ ਦੇ ਮੁਕਾਬਲੇ 'ਤੇ ਦੁੱਖ ਖੜਾ ਹੈ, ਪਰ ਆਨੰਦ ਸਿਰਫ਼ ਆਨੰਦ ਹੈ। ਉਸਦੇ ਮੁਕਾਬਲੇ 'ਤੇ ਹੋਰ ਕੋਈ ਨਹੀਂ ਹੈ। ਪਰਮਾਤਮਾ ਆਨੰਦ ਹੈ। ਪਰਮਾਤਮਾ ਦਾ ਮਿਲਣਾ ਹੀ ਆਨੰਦ ਦਾ ਮਿਲਣਾ ਹੈ। ਪਦਾਰਥਾਂ ਦਾ ਮਿਲਣਾ, ਪਰਿਵਾਰ ਦਾ ਮਿਲਣਾ, ਸੁੱਖ ਦਾ ਮਿਲਣਾ ਹੈ ਅਤੇ ਮਿਲਿਆ ਹੋਇਆ ਸੁੱਖ ਦੁੱਖ ਵਿਚ ਬਦਲ ਜਾਂਦਾ ਹੈ। ਸੰਸਾਰ ਵਿਚ ਐਸਾ ਕੁਝ ਵੀ ਨਹੀਂ, ਜੋ ਮਿਲ ਕੇ ਵਿਛੜੇ ਨਾ। ਜੀਵਨ ਭਰ ਮਿਲਣਾ ਵਿਛੜਨਾ, ਸੁੱਖ ਦੁੱਖ ਚਲਦਾ ਹੀ ਰਹਿੰਦਾ ਹੈ, ਪਰ ਮੌਤ ਤੋਂ ਬਾਅਦ ਤਾਂ ਸਭ ਕੁਝ ਹੀ ਵਿਛੜ ਜਾਂਦਾ ਹੈ। ਸੰਸਾਰ ਦੋ ਰੰਗੀ ਹੈ। ਮਿਲਣਾ ਸੁੱਖ, ਵਿਛੜਨਾ ਦੁੱਖ। ਮਨਭਾਉਂਦੇ ਸੰਜੋਗ ਬਣ ਗਏ ਹਨ ਤਾਂ ਸੁੱਖ, ਟੁੱਟਣਗੇ ਤਾਂ ਦੁੱਖ। ਜਵਾਨੀ ਆਈ ਹੈ, ਸੁੱਖਮਈ ਲੱਗਦੀ ਹੈ, ਬੁਢੇਪਾ ਆਏਗਾ, ਦੁੱਖਮਈ ਲੱਗੇਗਾ। ਇਕੱਲਾ ਦਿਨ ਨਹੀਂ ਹੈ, ਰਾਤ ਵੀ ਹੈ। ਪ੍ਰਮਾਤਮਾ ਦੋ ਰੰਗੀ ਨਹੀਂ ਹੈ। ਇਸ ਲਈ ਜੇ ਪ੍ਰਮਾਤਮਾ ਮਿਲ ਜਾਏ ਤਾਂ ਉਥੇ ਵਿਛੋੜਾ ਨਹੀਂ ਹੈ।

*'ਮਿਲਿਆ ਹੋਇ ਨ ਵੀਛੜੇ ਜੇ ਮਿਲਿਆ ਹੋਇ॥'* (ਅੰਗ ੭੨੯)

ਉਥੇ ਫਿਰ ਸਿਰਫ਼ ਆਨੰਦ ਹੀ ਆਨੰਦ ਹੈ। ਕਹਿਣ ਨੂੰ ਤਾਂ ਅਸੀਂ ਅਕਸਰ ਕਹਿ ਦਿੰਦੇ ਹਾਂ ਕਿ ਬਈ ਬੜਾ ਆਨੰਦ ਆਇਆ, ਕੋਈ ਰੱਸ ਆ ਗਿਆ ਹੋਵੇਗਾ ਤੇ ਹਰ ਰੱਸ ਬੇ-ਰੱਸੀ ਵਿਚ ਬਦਲ ਜਾਂਦਾ ਹੈ। ਆਨੰਦ ਨਹੀਂ ਆਇਆ। ਆਨੰਦ ਮਿਲੇ ਬਿਨਾਂ ਦੁੱਖ-ਸੁੱਖ ਚਲਦਾ ਰਹੇਗਾ। ਹਰ ਹਾਸੇ ਦੇ ਥੱਲੇ ਰੋਣੇ ਛਿਪੇ ਹੋਏ ਹਨ। ਹਰ ਨਫ਼ੇ ਦੇ ਥੱਲੇ ਨੁਕਸਾਨ ਛਿਪਿਆ ਪਿਆ ਹੈ। ਹਰ ਜਨਮ ਦੇ ਥੱਲੇ ਮੌਤ ਛਿਪੀ ਪਈ ਹੈ।

*ਫੂਲ ਖਿਲਤਾ ਹੈ ਮੁਰਝਾਨੇ ਕਾ ਤਖ਼ੱਈਅਲ ਲੇ ਕਰ,*
*ਜਿਸੇ ਹੰਸਤਾ ਹੂਆ ਪਾਉਗੇ ਵਹੁ ਪਰੇਸ਼ਾਨ ਹੋਗਾ।*

ਹੁਣ ਮੈਂ ਇਕ ਹੋਰ ਅਰਜ਼ ਕਰਾਂ, ਦੁੱਖ ਵਿਚ ਸਮਾਂ ਲੰਬਾ ਹੋ ਜਾਂਦਾ ਹੈ, ਸੁੱਖ ਵਿਚ ਸਮਾਂ ਛੋਟਾ ਹੋ ਜਾਂਦਾ ਹੈ, ਆਨੰਦ ਵਿਚ ਸਮਾਂ ਖੋ ਜਾਂਦਾ ਹੈ। ਦੁੱਖ ਵਿਚ ਕੋਈ ਬੈਠਾ ਹੈ ਤਾਂ ਕਹਿੰਦਾ ਹੈ, ਅੱਜ ਦੀ ਰਾਤ ਤਾਂ ਲੰਘਣ ਵਿਚ ਨਹੀਂ ਆ ਰਹੀ। ਸੁੱਖ ਵਿਚ ਕੋਈ ਬੈਠਾ ਹੈ ਤਾਂ ਕਹਿੰਦਾ

ਹੈ, ਟਾਈਮ ਦਾ ਪਤਾ ਹੀ ਨਹੀਂ ਚਲਿਆ। ਇਤਨੀ ਜਲਦੀ ਟਾਈਮ ਬਤੀਤ ਹੋ ਗਿਆ। ਪਰ ਜੇ ਕੋਈ ਪ੍ਰਮਾਤਮਾ ਨਾਲ ਜੁੜ ਗਿਆ ਤੇ ਆਨੰਦ ਆ ਗਿਆ ਤਾਂ ਉਥੇ ਸਮਾਂ ਖੋ ਜਾਂਦਾ ਹੈ। ਮੈਂ ਇਕ ਦਿਨ ਸੰਤ ਮਾਲ ਪੜ੍ਹ ਰਿਹਾ ਸੀ। ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੀ ਜੀਵਨ ਕਥਾ। ਸੇਵਾਦਾਰ ਨੇ ਪ੍ਰਸ਼ਾਦਾ ਰਖਿਆ ਤੇ ਇਕ ਨਿਵਾਲਾ ਸੰਤ ਜੀ ਨੇ ਛਕਿਆ, ਮੂੰਹੋਂ ਵਾਹਿਗੁਰੂ-ਵਾਹਿਗੁਰੂ ਨਿਕਲਿਆ ਤੇ ਸਮਾਧੀ ਲੱਗ ਗਈ ਅਤੇ ਪੰਦਰਾਂ ਦਿਨ ਲੱਗੀ ਰਹੀ। ਜਦੋਂ ਪੰਦਰਾਂ ਦਿਨ ਤੋਂ ਬਾਅਦ ਸਮਾਧੀ ਤੋਂ ਉੱਠੇ ਤਾਂ ਸੇਵਾਦਾਰ ਨੇ ਸੋਚਿਆ ਬਈ ਪੰਦਰਾਂ ਦਿਨ ਹੋ ਗਏ ਹਨ। ਸੰਤ ਜੀ ਨੂੰ ਭੁੱਖ ਲੱਗੀ ਹੋਵੇਗੀ, ਤਾਂ ਉਹ ਜਲਦੀ ਜਲਦੀ ਪ੍ਰਸ਼ਾਦਾ ਤਿਆਰ ਕਰ ਲਿਆਇਆ। ਜਦੋਂ ਪ੍ਰਸ਼ਾਦਾ ਸੰਤ ਜੀ ਦੇ ਅੱਗੇ ਲਿਆ ਰਖਿਆ ਤਾਂ ਸੰਤ ਜੀ ਨੇ ਕਿਹਾ ਪੁਰਖਾ, ਹੁਣੇ ਤਾਂ ਛਕਾ ਕੇ ਗਿਆ ਹੈਂ, ਹੁਣ ਫਿਰ ਲੈ ਆਇਆ ਹੈਂ। ਸੇਵਾਦਾਰ ਨੇ ਹੱਥ ਜੋੜ ਕੇ ਕਿਹਾ, ਨਹੀਂ ਬਾਬਾ ਜੀ! ਹੁਣ ਤਾਂ ਨਹੀਂ, ਪੰਦਰਾਂ ਦਿਨ ਪਹਿਲੇ ਲਿਆਇਆ ਸਾਂ, ਉਦੋਂ ਵੀ ਤੁਸੀਂ ਇਕ ਹੀ ਨਿਵਾਲਾ ਲਿਆ ਸੀ। ਕਹਿੰਦੇ, ਹੈਂ! ਪੰਦਰਾਂ ਦਿਨ ਪਹਿਲੇ। ਪੰਦਰਾਂ ਦਿਨ ਇੰਝ ਲੰਘ ਗਏ ਜਿਵੇਂ ਇਕ ਸੈਕਿੰਡ। ਸੋ ਪ੍ਰਮਾਤਮਾ ਅਕਾਲ ਹੈ, ਸਮੇਂ ਤੋਂ ਰਹਿਤ ਹੈ ਤੇ ਜੇ ਕੋਈ ਉਸ ਨਾਲ ਜੁੜ ਜਾਵੇ ਤਾਂ ਉਥੇ ਵੀ ਸਮਾਂ ਨਹੀਂ ਰਹਿੰਦਾ। ਤੁਸੀਂ ਕਿਸੇ ਸੁੱਖ ਵਿਚ ਬੈਠੇ ਹੋ, ਕਿਤੇ ਰੱਸ ਆ ਰਿਹਾ ਹੈ, ਤਾਂ ਇਕ ਦਿਨ ਇਸ ਤਰ੍ਹਾਂ ਲੰਘੇਗਾ ਜਿਵੇਂ ਇਕ ਘੰਟਾ, ਇਕ ਮਿੰਟ। ਪਰ ਜੇ ਕਿਤੇ ਦੁੱਖ ਵਿਚ ਬੈਠੇ ਹੋ, ਬੇਚੈਨ ਹੋ, ਤਾਲਮੇਲ ਨਹੀਂ ਬੈਠ ਰਿਹਾ, ਬੋਰ ਹੋ ਰਹੇ ਹੋ ਤਾਂ ਇਕ-ਇਕ ਘੰਟਾ, ਇਕ ਇਕ ਮਿੰਟ ਲੰਘਣ ਵਿਚ ਨਹੀਂ ਆਉਂਦਾ।



ਦੁੱਖ-ਸੁੱਖ ਨੂੰ ਇਕ ਫਲ ਮੰਨਿਆ ਗਿਆ ਹੈ, ਤੇ ਜੇ ਇਹ ਫਲ ਹਨ, ਤਾਂ ਇੰਨ੍ਹਾਂ ਦੇ ਆਪਣੇ ਬੀਜ ਹੋਣਗੇ। ਬਿਨਾਂ ਬੀਜ ਤੋਂ ਤਾਂ ਕੋਈ ਫਲ ਨਹੀਂ ਹੁੰਦਾ। ਦੁੱਖ-ਸੁੱਖ ਦਾ ਬੀਜ ਕਰਮ ਹੈ। ਅਸੀਂ ਜੋ ਵੀ ਕਰਮ ਕਰਦੇ ਹਾਂ, ਉਸ ਨੂੰ ਦੁੱਖ ਜਾਂ ਸੁੱਖ ਦੇ ਫਲ ਲੱਗਦੇ ਹਨ। ਅੱਗੋਂ ਕਰਮ ਤਿੰਨ ਤਰ੍ਹਾਂ ਦੇ ਮੰਨੇ ਜਾਂਦੇ ਹਨ - ਸਰੀਰਕ ਕਰਮ, ਮਾਨਸਿਕ ਕਰਮ ਤੇ ਵਾਚਿਕ ਕਰਮ। ਸਰੀਰ ਕੁਝ ਕਰੇ ਸਰੀਰਕ ਕਰਮ, ਜ਼ੁਬਾਨ ਕੁਝ ਬੋਲੇ ਵਾਚਿਕ ਕਰਮ ਤੇ ਜੇ ਮਨ ਕੁਝ ਕਰੇ ਵੀਚਾਰਾਂ ਦੇ ਤੱਲ 'ਤੇ ਤਾਂ ਉਸ ਨੂੰ ਮਾਨਸਿਕ ਕਰਮ ਕਹਿੰਦੇ ਹਨ। ਮੈਂ ਇਸ ਹੱਥ ਨਾਲ ਕਿਸੇ ਦੇ ਘਰ ਨੂੰ ਅੱਗ ਲਾਵਾਂ, ਇਹ ਸਰੀਰਕ ਬੁਰਾ ਕਰਮ ਹੈ। ਮੈਂ ਜ਼ੁਬਾਨ ਨਾਲ ਪ੍ਰੇਰਾਂ ਕਿ ਤੂੰ ਫਲਾਨੇ ਦੇ ਘਰ ਨੂੰ ਅੱਗ ਲਾ ਦੇ, ਇਹ ਵਾਚਿਕ ਬੁਰਾ ਕਰਮ ਹੈ, ਪਰ ਮੈਂ ਮਨ ਨਾਲ ਹੀ ਸੋਚੀ ਜਾਵਾਂ ਕਿ ਇਸਦਾ ਘਰ ਜਲ ਜਾਣਾ ਚਾਹੀਦਾ ਹੈ, ਇਹ ਮਾਨਸਿਕ ਬੁਰਾ ਕਰਮ ਹੈ। ਮੈਂ ਹੱਥਾਂ ਨਾਲ ਕੁਝ ਸ਼ੁਭ ਕੀਤਾ, ਦਾਨ ਕੀਤਾ, ਪੁੰਨ ਕੀਤਾ, ਸੇਵਾ ਕੀਤੀ, ਇਹ ਸਰੀਰਕ ਸ਼ੁਭ ਕਰਮ ਹੈ। ਮੈਂ ਜ਼ੁਬਾਨ ਨਾਲ ਪਾਠ ਕੀਤਾ, ਮਿੱਠੇ ਬੋਲ ਬੋਲੇ, ਜੋੜਨ ਵਾਲੀ ਗੱਲ ਕੀਤੀ, ਇਹ ਵਾਚਕ ਸ਼ੁਭ ਕਰਮ ਹੈ। ਮੈਂ ਮਨ ਨਾਲ ਸਾਰਾ ਦਿਨ ਸ਼ੁਭ ਹੀ ਸੋਚਦਾ ਰਿਹਾ, ਚੰਗੀ ਚਿਤਵਨੀ ਕਰਦਾ ਰਿਹਾ, ਇਹ ਮਾਨਸਿਕ ਸ਼ੁਭ ਕਰਮ ਹੈ। ਜੇਕਰ ਕੋਈ ਇਹ ਕਰਮ ਕਰਦਾ

ਹੈ, ਸ਼ੁਭ ਜਾਂ ਅਸ਼ੁੱਭ, ਚੰਗੇ ਜਾਂ ਮੰਦੇ ਤਾਂ ਉਨ੍ਹਾਂ ਕਰਮਾਂ ਦਾ ਸੰਸਕਾਰ ਬਣਦਾ ਹੈ। ਉਹ ਸੰਸਕਾਰ ਤੋਂ ਸੁਭਾਉ ਬਣਦਾ ਹੈ। ਉਸ ਸੁਭਾਉ ਤੋਂ ਪ੍ਰਾਲਬੱਧ ਬਣਦੀ ਹੈ, ਤੇ ਉਸੇ ਹੀ ਪ੍ਰਾਲਬੱਧ ਦੀ ਸ਼ਾਖ਼ ਨੂੰ ਦੁੱਖ ਤੇ ਸੁੱਖ ਦੇ ਫੱਲ ਲੱਗਦੇ ਹਨ। ਇਹ ਇਕ ਨਿਯਮ ਹੈ। ਜੇ ਦੁੱਖ ਹੈ ਤਾਂ ਕਰਮ ਮਾੜੇ ਕੀਤੇ ਹਨ, ਜੇ ਸੁੱਖ ਹੈ ਤਾਂ ਕਰਮ ਕੁਝ ਚੰਗੇ ਕੀਤੇ ਹਨ। ਇਸ ਵਾਸਤੇ ਕਿਸੇ ਦੂਜੇ ਤੀਜੇ ਨੂੰ ਗੁਰਬਾਣੀ ਅਨੁਸਾਰ ਦੋਸ਼ੀ ਨਹੀਂ ਠਹਿਰਾਇਆ ਜਾ ਸਕਦਾ।

*'ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥'*

(ਅੰਗ ੪੩੩)

ਜੇਕਰ ਸੁੱਖ ਦਾ ਬੀਜ ਨਹੀਂ ਪਾਇਆ, ਚੰਗੇ ਕਰਮ ਹੀ ਨਹੀਂ ਕੀਤੇ ਤਾਂ ਸੁੱਖ ਕਿੱਥੇ।

ਪਰ ਮਨੁੱਖ ਦੀ ਮੰਜ਼ਿਲ ਹੈ ਆਨੰਦ। ਇਕ ਐਸੀ ਅਵਸਥਾ ਹੈ ਜਿਸਨੂੰ ਅਸੀਂ ਦੁੱਖ ਕਹਿ ਦਿੰਦੇ ਹਾਂ। ਇਕ ਐਸੀ ਅਵਸਥਾ ਹੈ ਜਿਸਨੂੰ ਅਸੀਂ ਸੁੱਖ ਕਹਿ ਦਿੰਦੇ ਹਾਂ। ਪਰ ਦੁੱਖ-ਸੁੱਖ ਤੋਂ ਉੱਚੀ ਇਕ ਅਵਸਥਾ ਹੈ, ਉਸਨੂੰ ਆਨੰਦ ਕਹਿੰਦੇ ਹਨ।

ਦੁੱਖ ਦਾ ਬੋਧ ਸਾਰਿਆਂ ਨੂੰ ਹੈ। ਐਸਾ ਕਿਹੜਾ ਹੈ, ਜਿਸਨੇ ਕਦੀ ਦੁੱਖ ਨਾ ਪਾਇਆ ਹੋਵੇ। ਐਸਾ ਕਿਹੜਾ ਹੈ, ਜੋ ਦੁੱਖੀ ਨਾ ਹੋਵੇ। ਸਾਹਿਬਾਂ ਨੇ ਤਾਂ ਫ਼ੈਸਲਾ ਹੀ ਕਰ ਦਿੱਤਾ ਹੈ-



*'ਨਾਨਕ ਦੁਖੀਆ ਸਭ ਸੰਸਾਰ॥'*

ਸੋ ਸੁੱਖ ਦੇ ਬੋਧ ਵਿਚ ਵੀ ਬਹੁ ਗਿਣਤੀ ਆਉਂਦੀ ਹੈ, ਪਰ ਆਨੰਦ ਤਾਂ ਲੱਖਾਂ ਵਿਚੋਂ ਕਿਸੇ ਇਕ ਅੱਧੇ ਨੂੰ ਮਿਲਦਾ ਹੈ ਤੇ ਆਨੰਦ ਤਕ ਪਹੁੰਚਣ ਦਾ ਵਸੀਲਾ ਹੈ ਜਪੁ। ਪੰਜ ਬਾਣੀਆਂ ਦੇ ਨਿਤਨੇਮ ਦੀ ਪਹਿਲੀ ਬਾਣੀ ਹੈ ਜਪੁ, ਤੇ ਅਖ਼ੀਰਲੀ ਬਾਣੀ ਹੈ, ਆਨੰਦ। ਮੰਜ਼ਿਲ ਤਾਂ ਅਖ਼ੀਰ 'ਤੇ ਹੀ ਹੁੰਦੀ ਹੈ। ਇਸ ਲਈ ਜਿਸਨੇ ਆਨੰਦ ਤੱਕ ਪਹੁੰਚਣਾ ਹੈ, ਉਹ ਪ੍ਰਭੂ ਦੇ ਨਾਮ ਦਾ ਜਾਪੁ ਕਰੇ ਤੇ ਜਪੁ ਕਰਦਿਆਂ-ਕਰਦਿਆਂ ਗੁਰੂ ਕਿਰਪਾ ਨਾਲ ਇਕ ਦਿਨ ਮੰਜ਼ਿਲ 'ਤੇ ਪਹੁੰਚ ਜਾਏਗਾ। ਦੁੱਖ-ਸੁੱਖ ਤੋਂ ਉੱਚਾ ਉਠ ਜਾਏਗਾ ਤੇ ਆਨੰਦ ਮਿਲ ਜਾਵੇਗਾ।



# ਵਾਸ਼ਨਾ

ਜਿੰਨੇ ਚਿਰ ਤਕ ਵਾਸ਼ਨਾ ਚਲਦੀ ਹੈ, ਜਨਮ ਚਲਦਾ ਰਹੇਗਾ, ਮਰਨ ਚਲਦਾ ਰਹੇਗਾ।

*'ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ ॥'* (ਭਾਈ ਗੁਰਦਾਸ)

ਵਾਸ਼ਨਾ ਦੇ ਤਿੰਨ ਕੇਂਦਰ ਹਨ- ਕਾਮ ਵਾਸ਼ਨਾ, ਲੋਭ ਵਾਸ਼ਨਾ ਤੇ ਅਹੰਕਾਰ ਵਾਸ਼ਨਾ। ਇਨ੍ਹਾਂ ਤਿੰਨਾਂ ਥਾਵਾਂ ਤੋਂ ਵਾਸ਼ਨਾ ਉਠਦੀ ਹੈ। ਵਾਸ਼ਨਾ ਹਮੇਸ਼ਾ ਉਸ ਨੂੰ ਵੇਖਦੀ ਹੈ, ਜੋ ਕੋਲ ਨਹੀਂ ਹੈ। ਜੋ ਚੀਜ਼ ਮੇਰੇ ਕੋਲ ਹੈ, ਉਸਦੀ ਵਾਸ਼ਨਾ ਨਹੀਂ ਹੁੰਦੀ, ਉਹ ਤਾਂ ਕੋਲ ਹੈ ਹੀ। ਵਾਸ਼ਨਾ ਹਮੇਸ਼ਾ ਉਸ ਚੀਜ਼ ਦੀ ਹੁੰਦੀ ਹੈ, ਜੋ ਕੋਲ ਨਹੀਂ ਹੈ, ਅਜ਼ਮਾ ਕੇ ਦੇਖ ਲੈਣਾ। ਵਾਸ਼ਨਾ ਅਗਾਂਹ ਵਧਦੀ ਗਈ, ਵਧਦੀ ਗਈ, ਜਿਸ ਚੀਜ਼ ਦੀ ਵਾਸ਼ਨਾ ਸੀ, ਉਹ ਮਿਲ ਵੀ ਗਈ, ਪਰ ਵਾਸ਼ਨਾ ਹੁਣ ਹੋਰ ਅੱਗੇ ਗਈ, ਜੋ ਹੁਣ ਵੀ ਨਹੀਂ ਮਿਲਿਆ। ਕੁਝ ਨਾ ਕੁਝ ਤਾਂ ਐਸਾ ਹੋਵੇਗਾ, ਜੋ ਹੁਣ ਵੀ ਨਹੀਂ ਮਿਲਿਆ। ਇਹੀ ਵਾਸ਼ਨਾ ਤ੍ਰਿਸ਼ਨਾ ਬਣ ਜਾਂਦੀ ਹੈ। ਜਿਸ ਚੀਜ਼ ਦੀ ਵਾਸ਼ਨਾ ਸੀ, ਉਹ ਮਿਲ ਵੀ ਗਈ, ਵਾਸ਼ਨਾ ਹੋਰ ਅੱਗੇ ਚਲੀ ਗਈ, ਤ੍ਰਿਪਤ ਨਹੀਂ ਹੋਈ। ਕਾਮ ਵਾਸ਼ਨਾ, ਲੋਭ ਵਾਸ਼ਨਾ ਤੇ ਅਹੰਕਾਰ ਵਾਸ਼ਨਾ। ਕ੍ਰੋਧ ਤੇ ਮੋਹ ਇਹ ਛਾਇਆ ਦੀ ਤਰ੍ਹਾਂ ਨਾਲ ਰਹਿੰਦੇ ਹਨ। ਇਨ੍ਹਾਂ ਦਾ ਆਪਣਾ ਕੋਈ ਵਜੂਦ ਨਹੀਂ ਹੈ। ਜਿਨ੍ਹਾਂ ਦਾ ਆਪਣਾ ਵਜੂਦ ਹੈ, ਜੋ ਹਰ ਵਕਤ ਮਨ ਵਿਚ ਚਲਦੇ ਹਨ, ਯਾਦਾਂ ਵਿਚ ਚਲਦੇ ਹਨ, ਉਹ ਕਾਮ ਹੈ, ਲੋਭ ਹੈ ਅਤੇ ਅਹੰਕਾਰ ਹੈ। ਜਿਵੇਂ ਤਨ ਦੇ ਅੰਦਰ ਹਰ ਵਕਤ ਖ਼ੂਨ ਚਲਦਾ ਹੈ, ਸਵਾਸ ਚਲਦੇ ਹਨ, ਮਨ ਵਿਚ ਕਾਮ, ਲੋਭ, ਅਹੰਕਾਰ ਕੁਝ ਨਾ ਕੁਝ ਚਲਦਾ ਰਹਿੰਦਾ ਹੈ। ਮਨ ਖ਼ਾਲੀ ਨਹੀਂ ਰਹਿੰਦਾ। ਵਿਚਾਰਾਂ ਵਿਚ ਅਹੰਕਾਰ ਚਲ ਰਿਹਾ ਹੋਵੇਗਾ ਤੇ ਅਹੰਕਾਰ ਪ੍ਰਭੁੱਤਾ ਮੰਗਦਾ ਹੈ। ਲੋਭ ਚਲ ਰਿਹਾ ਹੋਵੇਗਾ, ਹੋਰ ਹੋਰ ਪਦਾਰਥ ਮੰਗਦਾ ਹੈ ਜਾਂ ਕਾਮ ਚਲ ਰਿਹਾ ਹੋਵੇਗਾ, ਰੂਪ ਦੀ ਮੰਗ ਹੈ।

*ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥*

(ਅੰਗ ੧੨੮੮)

ਇਹ ਤਿੰਨੇ ਵਾਸ਼ਨਾਵਾਂ ਵਾਧੇ ਘਾਟੇ ਨਾਲ ਚਲਦੀਆਂ ਹਨ। ਕਦੀ ਇਕ ਵਿਚ ਤੂਫ਼ਾਨ ਆ ਜਾਂਦਾ ਹੈ, ਦੂਜੀ ਮੱਧਮ ਚਲਦੀ ਹੈ। ਕਦੀ ਦੂਜੀ ਵਿਚ ਹੜ੍ਹ ਆ ਜਾਂਦਾ ਹੈ, ਤਾਂ ਤੀਜੀ ਮੱਧਮ ਚਲਦੀ ਹੈ। ਕਿਸੇ ਵਕਤ ਮਨੁੱਖ ਅੰਹਕਾਰੀ ਹੁੰਦਾ ਹੈ, ਕਿਸੇ ਵਕਤ ਲੋਭੀ ਹੁੰਦਾ ਹੈ,

ਕਿਸੇ ਵਕਤ ਕਾਮੀ ਹੁੰਦਾ ਹੈ ਤੇ ਫਿਰ ਕਿਸੇ ਵਕਤ ਅਹਚੰਕਾਰੀ ਹੋ ਜਾਂਦਾ ਹੈ। ਇਹ ਸਿਲਸਿਲਾ ਬਦਲਦਾ ਰਹਿੰਦਾ ਹੈ। ਅੰਦਰ ਵਿਚਾਰਾਂ ਦਾ ਪਲਟਾ ਹੁੰਦਾ ਰਹਿੰਦਾ ਹੈ। ਹਰ ਵਕਤ ਕਾਮੀ ਨਹੀਂ, ਕਿਸੇ ਵਕਤ ਲੋਭੀ ਹੈ। ਹਰ ਵਕਤ ਲੋਭੀ ਨਹੀਂ, ਕਿਸੇ ਵਕਤ ਅਹੰਕਾਰੀ ਹੈ। ਹਰ ਵਕਤ ਅਹੰਕਾਰੀ ਨਹੀਂ, ਕਿਸੇ ਵਕਤ ਕਾਮੀ ਹੈ। ਵਿਚਾਰਾਂ ਵਿਚ ਇਹ ਚਲਦਾ ਹੈ, ਸੋਚਣੀ ਵਿਚ ਇਹ ਚਲਦਾ ਹੈ। ਮੋਹ ਤੇ ਕ੍ਰੋਧ ਇਹ ਨਹੀਂ ਚਲਦੇ। ਇਹ ਉਕਸਾਹਟ ਨਾਲ ਪੈਦਾ ਹੁੰਦੇ ਹਨ। ਅਹੰਕਾਰ ਵਾਸ਼ਨਾ ਤੇ ਅਹੰਕਾਰ ਪੂਰਤੀ ਵਿਚ ਕੋਈ ਮਦਦਗਾਰ ਹੋਵੇ, ਉਸ 'ਤੇ ਮੋਹ ਆ ਜਾਂਦਾ ਹੈ, ਪਿਆਰਾ ਲੱਗਦਾ ਹੈ ਤੇ ਜੇ ਕੋਈ ਰੋਕ ਖੜੀ ਕਰ ਦੇਵੇ ਤਾਂ ਕ੍ਰੋਧ ਆ ਜਾਂਦਾ ਹੈ। ਜਿਸਨੇ ਕਾਮ ਪੂਰਤੀ, ਲੋਭ ਪੂਰਤੀ ਵਿਚ ਮਦਦ ਕਰ ਦਿੱਤੀ, ਉਸ 'ਤੇ ਮੋਹ ਆ ਜਾਂਦਾ ਹੈ। ਜਿਸਨੇ ਰੋਕ ਖੜੀ ਕਰ ਦਿੱਤੀ, ਉਸ 'ਤੇ ਕ੍ਰੋਧ ਆ ਜਾਂਦਾ ਹੈ।

ਇਹ ਅਹੰਕਾਰ ਵਾਸ਼ਨਾ ਵੱਧਦੀ ਜਾਵੇ, ਵੱਧਦੀ ਜਾਵੇ ਤੇ ਰੁਕੇ ਨਾ ਤਾਂ ਅਹੰਕਾਰੀ ਮਨੁੱਖ ਜ਼ਾਲਮ ਹੋ ਜਾਂਦਾ ਹੈ। ਇਹ ਲੋਭ ਵਾਸ਼ਨਾ ਰੁੱਕੇ ਹੀ ਨਾ, ਲੱਖਾਂਪਤੀ ਹੋ ਗਿਆ ਹੈ, ਕਰੋੜਾਂਪਤੀ ਹੋ ਗਿਆ ਹੈ, ਅਜੇ ਵੀ ਨਾ ਰੁੱਕੇ ਬੇਈਮਾਨ ਹੋ ਜਾਏਗਾ, ਠੱਗ ਹੋ ਜਾਏਗਾ। ਇਹ ਕਾਮ ਵਾਸ਼ਨਾ ਸੀਮਾ ਵਿਚ ਨਹੀਂ, ਅਸੀਮ ਹੁੰਦੀ ਜਾ ਰਹੀ ਹੈ, ਬਲਾਤਕਾਰੀ ਹੋ ਜਾਏਗਾ, ਦੁਰਾਚਾਰੀ ਹੋ ਜਾਏਗਾ। ਅਤੇ ਅਸੀਮ ਕਦੋਂ ਹੁੰਦੀ ਹੈ, ਜਦੋਂ ਸਾਧਨ ਜ਼ਿਆਦਾ ਮਿਲਣ। ਜੇਕਰ ਸਾਧਨ ਜ਼ਿਆਦਾ ਹੈ ਤਾਂ ਅਹੰਕਾਰ ਦੀ ਵਾਸ਼ਨਾ ਵੱਧਦੀ ਜਾਵੇਗੀ। ਜੇਕਰ ਸਾਧਨ ਜ਼ਿਆਦਾ ਮਿਲ ਗਏ ਤਾਂ ਲੋਭ ਵਾਸ਼ਨਾ, ਕਾਮ ਵਾਸ਼ਨਾ ਜ਼ਿਆਦਾ ਵੱਧਦੀ ਜਾਵੇਗੀ। ਮਹਾਨ ਚੋਰ ਤੇ ਬੇਈਮਾਨ ਹੋ ਜਾਵੇਗਾ, ਮਹਾਨ ਬਲਾਤਕਾਰੀ ਹੋ ਜਾਵੇਗਾ। ਮਹਾਨ ਜ਼ਾਲਮ ਹੋ ਜਾਵੇਗਾ। ਇਹ ਗੱਲ ਵੱਖਰੀ ਹੈ ਕਿ ਜੋ ਇਕ ਬੰਦੇ ਦਾ ਕਤਲ ਕਰ ਦੇਵੇ, ਅਸੀਂ ਉਸ ਨੂੰ ਕਾਤਲ ਕਹਿੰਦੇ ਹਾਂ ਤੇ ਜੋ ਲਾਸ਼ਾਂ ਦੀਆਂ ਲਾਸ਼ਾਂ ਸਿੱਖਾਂ ਦੀਆਂ ਵਿੱਛਾ ਦੇਵੇ, ਅਸੀਂ ਉਸਨੂੰ ਮਨਿਸਟਰ ਕਹਿੰਦੇ ਹਾਂ, ਹੁਕਮਰਾਨ ਕਹਿੰਦੇ ਹਾਂ, ਨੇਤਾ ਕਹਿੰਦੇ ਹਾਂ, ਬਾਦਸ਼ਾਹ ਕਹਿੰਦੇ ਹਾਂ। ਛੋਟੇ ਕਾਤਲ, ਕਾਤਲ ਹੁੰਦੇ ਹਨ, ਵੱਡੇ ਕਾਤਲ, ਬਾਦਸ਼ਾਹ ਹੁੰਦੇ ਹਨ। ਉਨ੍ਹਾਂ ਨੂੰ ਕੋਈ ਕਾਤਲ ਨਹੀਂ ਕਹਿੰਦਾ, ਕਿਉਂਕਿ ਤਾਕਤ ਹੈ। ਛੋਟੇ ਚੋਰ, ਬੇਈਮਾਨ ਚੋਰ ਹੁੰਦੇ ਹਨ। ਵੱਡੇ ਚੋਰ ਹੁਕਮਰਾਨ ਹੁੰਦੇ ਹਨ, ਅਫ਼ਸਰ ਹੁੰਦੇ ਹਨ। ਕਿਸੇ ਦੀ ਜੇਬ ਕੱਟ ਲਈ ਹੈ, ਸੌ ਰੁਪਿਆ ਖੋਹ ਲਿਆ ਹੈ, ਹੋ ਸਕਦੈ ਪਕੜਿਆ ਜਾਵੇ, ਜੇਲ੍ਹ ਦੀ ਹਵਾ ਵੀ ਖਾਵੇ। ਸਾਰੇ ਦੇਸ਼ ਦੀ ਜੇਬ ਕੱਟੀ ਹੈ, ਅਤੇ ਸਾਰੇ ਦੇਸ਼ ਨੂੰ ਲੁਟਿਆ ਹੈ, ਸਵਿਟਜ਼ਰਲੈਂਡ ਦੇ ਬੈਂਕ ਭਰ ਲਏ ਹਨ, ਕਿਸੇ ਨੇ ਉਸ ਨੂੰ ਪਕੜਨਾ ਹੈ, ਕਿਸੇ ਨੇ ਜੇਲ੍ਹ ਵਿਚ ਪਾਉਣਾ ਹੈ, ਸਭ ਛੁੱਟ ਜਾਂਦੇ ਹਨ। ਕਾਨੂੰਨ ਮਕੜੀ ਦਾ ਜਾਲਾ ਹੈ। ਛੋਟੇ-ਛੋਟੇ ਕੀੜੇ ਫਸ ਜਾਂਦੇ ਹਨ। ਹਾਥੀ ਤੋੜ ਕੇ ਲੰਘ ਜਾਂਦੇ ਹਨ। ਜੇ ਕਿਧਰੇ ਇਕ ਅੱਧ ਬਲਾਤਕਾਰ ਕੀਤਾ ਹੈ, ਹੋ ਸਕਦਾ ਹੈ ਪਕੜਿਆ ਜਾਵੇ, ਪਰ ਇਤਿਹਾਸ ਵਿਚ ਆਉਂਦਾ ਹੈ (600) ਛੇ ਸੌ ਬੇਗਮਾਂ ਸਨ ਨਜ਼ਾਮ ਹੈਦਰਾਬਾਦ ਦੀਆਂ। ਚਾਰ-ਚਾਰ ਸੌ ਮਹਾਰਾਣੀਆਂ ਸਨ

ਮਹਾਰਾਜਿਆਂ ਦੀਆਂ। ਹੈਰਾਨੀ ਦੀ ਗੱਲ, ਇਹ ਬਲਾਤਕਾਰੀ ਨਹੀਂ, ਤਾਂ ਹੋਰ ਕੀ ਹਨ? ਹੋਰ ਕਿਹੜਾ ਦੁਰਾਚਾਰੀ ਹੁੰਦਾ ਹੈ? ਛੇ ਸੌ ਬੇਗਮਾਂ ਤੇ ਫਿਰ ਵੀ ਨਵਾਬ ਸਾਹਿਬ ਹਨ, ਕੋਈ ਦੁਰਾਚਾਰੀ ਨਹੀਂ ਕਹਿੰਦਾ, ਕੋਈ ਵਿਭਚਾਰੀ ਨਹੀਂ ਕਹਿੰਦਾ। ਜਦ ਸਾਧਨ ਵੱਧਦੇ ਜਾਣ ਤਾਂ ਮਨੁੱਖ ਵੱਡਾ ਬਲਾਤਕਾਰੀ ਹੁੰਦਾ ਹੈ। ਇਹ ਗੱਲ ਵੱਖਰੀ ਹੈ ਕਿ ਉਨ੍ਹਾਂ ਨੂੰ ਲੋਕੀਂ ਨਵਾਬ ਸਾਹਿਬ ਕਹਿੰਦੇ ਹਨ। ਜਦ ਸਾਧਨ ਵੱਧਦੇ ਜਾਣ ਤਾਂ ਮਨੁੱਖ ਵੱਡਾ ਲੋਭੀ ਹੋ ਜਾਂਦਾ ਹੈ, ਵੱਡਾ ਲੁਟੇਰਾ ਹੋ ਜਾਂਦਾ ਹੈ, ਇਹ ਗੱਲ ਵੱਖਰੀ ਹੈ ਕਿ ਲੋਕੀਂ ਉਨ੍ਹਾਂ ਨੂੰ ਹੁਕਮਰਾਨ ਕਹਿੰਦੇ ਹਨ। ਜਦ ਸਾਧਨ ਵੱਧਦੇ ਜਾਣ ਤਾਂ ਮਨੁੱਖ ਬਹੁਤ ਵੱਡਾ ਕਾਤਲ ਹੋ ਜਾਂਦਾ ਹੈ। ਢਾਈ ਕਰੋੜ ਬੰਦਿਆਂ ਦਾ ਕਾਤਲ ਹੈ ਹਿਟਲਰ। ਤਿੰਨ ਕਰੋੜ ਬੰਦਿਆਂ ਦਾ ਕਾਤਲ ਹੈ ਮਾਉਸੇ ਤੁੰਗ। ਇਹ ਹੁਕਮਰਾਨ, ਡਿਕਟੇਟਰ, ਬਾਦਸ਼ਾਹ ਹਨ, ਕੋਈ ਕਾਤਲ ਨਹੀਂ ਕਹਿੰਦਾ ਇਹਨਾਂ ਨੂੰ।

ਸੰਪੰਨ ਦੇਸ਼ਾਂ ਨੇ ਬੇਸ਼ਤਰ ਨਦੀਆਂ ਦੇ ਦੋਵੇਂ ਤਰਫ਼ ਬੰਨ੍ਹ ਬਣਾਏ ਹਨ। ਕਿਤਨਾ ਵੀ ਹੜ ਆ ਜਾਏ, ਤਾਂ ਵੀ ਕਿਸੇ ਦਾ ਘਰ, ਕਿਸੇ ਦੀ ਤਬਾਹੀ, ਕਿਸੇ ਦੀ ਜਾਨ ਦਾ ਨੁਕਸਾਨ ਨਹੀਂ ਕਰ ਸਕਦੀਆਂ। ਉੱਚੇ ਉੱਚੇ ਬੰਨ੍ਹ ਦਰਿਆਵਾਂ ਦੇ ਕੰਢੇ ਬਣਾਏ ਗਏ ਹਨ। ਜਿਨ੍ਹਾਂ ਜਿਨ੍ਹਾਂ ਦਰਿਆਵਾਂ ਦੀ ਲੰਬਾਈ ਬਹੁਤ ਹੈ ਅਤੇ ਦੇਸ਼ ਸੰਪੰਨ ਨਹੀਂ ਹਨ, ਮੁਕੰਮਲ ਬੰਨ੍ਹ ਨਹੀਂ ਬਣਾ ਸਕੇ, ਹਰ ਸਾਲ ਉਸ ਨਦੀ ਵਿਚ ਸੈਂਕੜੇ ਘਰ, ਸੈਂਕੜੇ ਜਾਨਾਂ ਤਬਾਹ ਹੁੰਦੀਆਂ ਹਨ। ਹੂ-ਬ-ਹੂ ਇਨ੍ਹਾਂ ਵਾਸ਼ਨਾਵਾਂ ਨੂੰ ਵੀ ਜੇਕਰ ਬੰਨ੍ਹ ਨਾ ਲਾਏ ਜਾਣ ਤਾਂ ਇਹ ਵਾਸ਼ਨਾਵਾਂ ਵੱਡੀਆਂ ਵੱਡੀਆਂ ਤਬਾਹੀਆਂ ਨੂੰ ਜਨਮ ਦੇਂਦੀਆਂ ਹਨ। ਜਦ ਵੀ ਕਿਸੇ ਮਨੁੱਖ ਦੇ ਹੱਥੋਂ ਮਨੁੱਖਤਾ ਦੀ ਤਬਾਹੀ ਹੁੰਦੀ ਹੈ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਇਸ ਦੀ ਵਾਸ਼ਨਾ ਹੜ੍ਹ 'ਤੇ ਆਈ ਹੋਈ ਹੈ। ਮੂਲ ਵਾਸ਼ਨਾ ਹੈ ਕਾਮ, ਜਿਸ ਨੂੰ ਕਾਮ ਵਾਸ਼ਨਾ ਕਹਿੰਦੇ ਹਨ। ਜਨਮ ਕਾਮ ਤੋਂ ਹੋਇਆ ਹੈ। ਜੀਵਨ ਵਿਚ ਇਸਦਾ ਹੋਣਾ ਸੁਭਾਵਿਕ ਹੈ, ਪਰ ਇਹ (ਕਾਮ) ਜੀਵਨ ਭਰ ਮਨੁੱਖ ਨੂੰ ਦੱਬੀ ਰਖਦਾ ਹੈ, ਅਤੇ ਫਿਰ ਅਗਲੇ ਜਨਮ ਦਾ ਕਾਰਨ ਬਣਦਾ ਹੈ। ਵਾਸ਼ਨਾ ਕਰਕੇ ਹੀ ਅਗਲਾ ਜਨਮ ਪ੍ਰਾਪਤ ਹੁੰਦਾ ਹੈ। ਮਰੇ ਹੋਏ ਬੰਦੇ ਦੇ ਸੂਖਸ਼ਮ ਸਰੀਰ ਨਾਲ ਵਾਸ਼ਨਾ ਹੀ ਰਹਿ ਜਾਂਦੀ ਹੈ। ਅਗਾਂਹ ਚੱਲ ਕੇ ਮਾਂ-ਬਾਪ ਦੀ ਵਾਸ਼ਨਾ, ਜੀਵ ਦੀ ਵਾਸ਼ਨਾ ਇਨ੍ਹਾਂ ਦਾ ਸੁਮੇਲ ਹੋ ਕੇ ਜਨਮ ਹੋ ਜਾਂਦਾ ਹੈ। ਸੋ ਮੂਲ ਕਾਮ-ਵਾਸ਼ਨਾ ਹੈ। ਇਹ ਕਿਸ ਤਰ੍ਹਾਂ ਵੱਧਦੀ ਹੈ। ਕਾਮ-ਵਾਸ਼ਨਾ ਵੱਧਦੀ ਹੈ ਰੂਪ ਨੂੰ ਦੇਖ ਕੇ। ਧੰਨ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ

*'ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥'*

ਇਕ ਉਰਦੂ ਦੇ ਸ਼ਾਇਰ ਦਾ ਬੜਾ ਸੁੰਦਰ ਕਥਨ ਹੈ-

*ਜਬ ਹੁਸਨ ਨਹੀਂ ਤੋ ਇਸ਼ਕ ਭੀ ਪੈਦਾ ਨਹੀਂ ਹੋਤਾ,*
*ਬੁਲਬੁਲ ਗੁਲੇ ਦੀਵਾਰ ਪਰ ਸ਼ੈਦਾ ਨਹੀਂ ਹੋਤੀ।*

ਦੀਵਾਰ 'ਤੇ ਕਿਸੇ ਚਿੱਤਰਕਾਰ ਨੇ ਫੁੱਲ ਬਣਾਇਆ ਹੈ, ਬੁਲਬੁਲ ਨਗਮੇ ਨਹੀਂ

ਅਲਾਪਦੀ। ਉਸਦੇ ਲਈ ਤਾਂ ਵਾਸਤਵਿਕ ਫੁੱਲ ਚਾਹੀਦਾ ਹੈ, ਪਰੰਤੂ ਮਨੁੱਖ ਦੀ ਵਾਸ਼ਨਾ ਜੇਕਰ ਪ੍ਰਗਾੜ ਹੋਵੇ, ਇਹ ਚਿੱਤਰਾਂ ਨੂੰ ਦੇਖ ਕੇ ਵੀ ਅਸੀਮ ਹੋ ਜਾਂਦੀ ਹੈ ਅਤੇ ਇਤਨੀ ਪ੍ਰਧਾਨ ਹੋ ਜਾਂਦੀ ਹੈ ਕਿ ਬਸ ਚਿੱਤਰ ਹੀ ਇਸ ਲਈ ਕਾਫ਼ੀ ਹੈ। ਇਹੀ ਕਾਰਨ ਹੈ ਕਿ ਇਸ ਯੁੱਗ ਵਿਚ ਕਾਮੁਕ ਚਿੱਤਰਾਂ ਦੀ ਚਾਰੇ ਪਾਸੇ ਭਰਮਾਰ ਹੈ। ਫ਼ਿਲਮਾਂ ਵਿਚ, ਤਰ੍ਹਾਂ ਤਰ੍ਹਾਂ ਦੇ ਮੈਗਜ਼ੀਨਾਂ ਵਿਚ, ਦੂਰ ਕਿਉਂ ਜਾਈਏ, ਖਜੂਰਾਹੋ ਦੇ ਮੰਦਰ ਧਾਰਮਿਕ ਮੰਦਰ ਕਹਿਲਾਏ ਜਾਂਦੇ ਹਨ, ਪਰ ਅਸਲ ਵਿਚ ਕਾਮ ਦੇ ਹੀ ਮੰਦਿਰ ਹਨ। ਕੋਨਾਰਕ ਦੇ ਮੰਦਰ ਕਾਮ ਦੇ ਹੀ ਮੰਦਰ ਹਨ। ਇਹ ਵਾਸ਼ਨਾ ਇਤਨੀ ਵਿਆਪਕ ਹੋਈ ਕਿ ਸੰਸਾਰ ਵਿਚ, ਬਾਜ਼ਾਰ ਵਿਚ, ਇਥੋਂ ਤਕ ਕਿ ਮੰਦਰਾਂ ਵਿਚ ਇਸਦੀ ਛਾਪ ਦੇਖੀ ਜਾ ਸਕਦੀ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਸਹਸਕ੍ਰਿਤੀ ਸਲੋਕਾਂ ਵਿਚ ਇਸ ਤਰ੍ਹਾਂ ਫ਼ੁਰਮਾਨ ਕਰਦੇ ਹਨ -

*'ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥'*

(ਅੰਗ ੧੩੫੮)

ਬਹੁਤ ਸਾਰੀਆਂ ਜੂਨਾਂ ਵਿਚ ਭਟਕਣ ਦਾ ਕਾਰਨ ਕਾਮ-ਵਾਸ਼ਨਾ ਹੈ। ਠੀਕ ਹੈ, ਜਨਮ ਕਾਮ ਤੋਂ ਹੈ, ਇਹ ਜੀਵਨ ਵਿਚ ਰਹੇਗਾ। ਪ੍ਰਕਿਰਤੀ ਐਸਾ ਚਾਹੁੰਦੀ ਹੈ ਤਾਂਕਿ ਇਸ ਤੋਂ ਵੀ ਕੋਈ ਜੀਵਨ ਹੋ ਸਕੇ, ਐਸਾ ਪ੍ਰਕਿਰਤੀ ਨੇ ਇਕ ਵਿਧਾਨ ਬਣਾਇਆ ਹੈ। ਜਿਵੇਂ ਪਾਣੀ ਜੀਵਨ ਹੈ, ਪਰ ਜੇ ਪਾਣੀ ਹੜ੍ਹ ਦੀ ਸ਼ਕਲ ਵਿਚ ਹੋਵੇ ਤਾਂ ਪਾਣੀ ਬਰਬਾਦੀ ਦਾ ਕਾਰਨ ਬਣ ਜਾਂਦਾ ਹੈ। ਚੁੱਲ੍ਹੇ ਵਿਚ ਅੱਗ ਬਲੇ ਤਾਂ ਭੋਜਨ ਬਣਦਾ ਹੈ, ਪਰ ਸੀਮਾ ਦੀ ਉਲੰਘਣਾ ਕਰਕੇ ਜੇਕਰ ਏਹੀ ਅੱਗ ਮਕਾਨਾਂ ਨੂੰ, ਦੁਕਾਨਾਂ ਨੂੰ ਲੱਗ ਜਾਏ ਤਾਂ ਘਰਾਂ ਦੇ ਘਰ, ਪਿੰਡਾਂ ਦੇ ਪਿੰਡ, ਸ਼ਹਿਰਾਂ ਦੇ ਸ਼ਹਿਰ ਜਲ ਕੇ ਰਾਖ਼ ਹੋ ਜਾਂਦੇ ਹਨ। ਪਵਨ ਸੀਮਾ ਵਿਚ ਚੱਲੇ ਤਾਂ ਜੀਵਨ ਹੈ, ਪਰ ਤੂਫ਼ਾਨ ਬਣ ਕੇ ਚੱਲੇ ਤਾਂ ਦਰੱਖ਼ਤਾਂ ਦੀਆਂ ਵੀ ਜੜ੍ਹਾਂ ਪੁੱਟ ਦਿੰਦੀ ਹੈ, ਬਸਤੀਆਂ ਨੂੰ ਵੀ ਉਜਾੜਾਂ ਵਿਚ ਬਦਲ ਕੇ ਰੱਖ ਦਿੰਦੀ ਹੈ। ਪਵਨ ਜੀਵਨ ਵੀ ਹੈ, ਪਵਨ ਮੌਤ ਵੀ ਹੈ। ਅਗਨ ਜੀਵਨ ਵੀ ਹੈ, ਅਗਨ ਮੌਤ ਵੀ ਹੈ। ਪਾਣੀ ਜੀਵਨ ਵੀ ਹੈ, ਪਾਣੀ ਮੌਤ ਵੀ ਹੈ। ਇਸੇ ਤਰ੍ਹਾਂ ਵਾਸ਼ਨਾ ਜੀਵਨ ਹੈ, ਲੋੜ ਹੈ, ਪਰ ਮੌਤ ਹੈ। ਸੀਮਾ ਤੋਂ ਵੱਧੀ ਹੋਈ ਵਾਸ਼ਨਾ ਮੌਤ ਹੈ। ਸੀਮਾ ਤੋਂ ਵੱਧੀ ਵਾਸ਼ਨਾ ਅਸੀਮ ਹੜ੍ਹ ਬਣ ਜਾਏ ਤਾਂ ਸੀਲ, ਸੰਜਮ, ਸ਼ਰਮ, ਹਯਾ ਸਭ ਬਹਿ ਕੇ ਚਲਾ ਜਾਂਦਾ ਹੈ। ਕਾਮ-ਵਾਸ਼ਨਾ-ਗ੍ਰਸਤ ਮਨੁੱਖ ਦੇ ਹਿਰਦੇ ਵਿਚ ਸੀਲ, ਸੰਜਮ ਨਹੀਂ ਹੁੰਦਾ। ਬਿਲਕੁਲ ਖੋਤੇ ਦੀ ਤਰ੍ਹਾਂ, ਪਸ਼ੂ ਦੀ ਤਰ੍ਹਾਂ ਲੱਗਦਾ ਹੈ। ਸੰਜਮ ਤੋਂ ਵਧੀ ਹੋਈ ਕਾਮ-ਵਾਸ਼ਨਾ ਮਾਨਸਿਕ ਹਾਲਤ ਨੂੰ ਡਾਵਾਂਡੋਲ ਕਰ ਸਕਦੀ ਹੈ। ਬੜੇ ਬੜੇ ਯੋਗੀ, ਤਪੀਸ਼ਵਰ, ਜਪੀਸ਼ਵਰ ਜਿਨ੍ਹਾਂ ਨੇ ਥੋੜ੍ਹਾ ਬਹੁਤ ਲੋਭ ਤੇ ਅਹੰਕਾਰ ਨੂੰ ਕਾਬੂ ਤਾਂ ਕੀਤਾ ਸੀ, ਪਰ ਕਾਮ-ਵਾਸ਼ਨਾ ਨੂੰ ਕਾਬੂ ਨਾ ਕਰ ਸਕੇ ਤੇ ਭ੍ਰਿਸ਼ਟ ਹੋ ਗਏ। ਸ੍ਰਿੰਗ ਰਿਸ਼ੀ ਭ੍ਰਿਸ਼ਟ ਹੋ ਗਏ। ਯੋਗ ਮੱਤ ਦੇ ਜਨਮ ਦਾਤਾ ਮਛੰਦਰ ਨਾਥ ਅਤੇ ਤਿੰਨ ਮਹਾਨ ਦੇਵਤੇ, ਬ੍ਰਹਮਾ, ਵਿਸ਼ਨੂੰ ਤੇ ਮਹਾਂਦੇਵ ਵੀ। ਮੋਹਿਨੀ ਰੂਪ 'ਤੇ ਸ਼ਿਵ ਜੀ ਮੋਹਿਤ ਹੋਏ ਅਤੇ ਵਿਸ਼ਨੂੰ ਮੋਹਿਤ ਹੋਏ। ਬ੍ਰਹਮਾ ਜੀ ਦੀ ਕਥਾ ਹੀ ਨਿਰਾਲੀ ਹੈ,

ਇਹ ਤਾਂ ਆਪਣੀ ਬੇਟੀ ਦਾ ਸੁੰਦਰ ਰੂਪ ਦੇਖ ਕੇ ਹੀ ਵਾਸ਼ਨਾ-ਗ੍ਰਸਤ ਹੋ ਗਿਆ ਸੀ। ਭਾਈ ਗੁਰਦਾਸ ਜੀ ਲਿਖਦੇ ਹਨ-

*'ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ॥*
*ਲੋਕਾਂ ਨੋ ਸਮਝਾਇਦਾ ਦੇਖਿ ਸੁਰਸਤੀ ਰੂਪ ਲੋਭਾਣਾ॥'*

ਚੋਟੀ ਦਾ ਦਾਰਸ਼ਨਿਕ, ਫ਼ਿਲਾਸਫ਼ਰ, ਲਿਖਾਰੀ, ਕਵੀ ਅਤੇ ਜੀਵਨ ਦੇ ਚੌਹਾਂ ਪਹਿਲੂਆਂ ਵਿਚ ਝਾਤ ਮਾਰਨ ਵਾਲਾ, ਜਿਸ ਨੂੰ ਚਤੁਰਾਨਨ ਵੀ ਕਹਿੰਦੇ ਹਨ, ਚਾਰ ਮੁਖੀਆਂ ਦਾ ਚਤੁਰਾਨਨ, ਚਾਰੋਂ ਪਾਸੇ ਵੇਖਣ ਵਾਲਾ, ਇਤਨੀ ਬਰੀਕ ਦ੍ਰਿਸ਼ਟੀ ਰੱਖਣ ਵਾਲਾ, ਆਪਣੀ ਬੱਚੀ ਦਾ ਰੂਪ ਦੇਖ ਕੇ ਵਾਸ਼ਨਾ ਗ੍ਰਸਤ ਹੁੰਦਾ ਹੈ। ਇਹ ਵਾਸ਼ਨਾ ਇਤਨਾ ਅੰਨ੍ਹਾ ਕਰ ਦਿੰਦੀ ਹੈ ਕਿ ਫਿਰ ਕੁਝ ਦਿਖਾਈ ਨਹੀਂ ਦਿੰਦਾ। ਬ੍ਰਹਮਾ ਜੈਸੇ ਦਾਰਸ਼ਨਿਕ ਨੂੰ ਦਿਖਾਈ ਨਹੀਂ ਦਿੱਤਾ ਕਿ ਇਹ ਮੇਰੀ ਲੜਕੀ ਹੈ। ਇੰਦਰ ਜੈਸੇ ਸੂਝਵਾਨ ਨੂੰ ਇਹ ਨਹੀਂ ਦਿਖਾਈ ਦਿੱਤਾ ਕਿ ਇਹ ਤਾਂ ਗੌਤਮ ਰਿਸ਼ੀ ਦੀ ਨਾਰ ਅਹਿੱਲਿਆ ਹੈ। ਇਕ ਸਿਆਣੀ ਤੇ ਸੁਲਝੀ ਹੋਈ, ਇਕ ਮਹਾਨ ਰਿਸ਼ੀ ਦੀ ਇਸਤਰੀ ਹੈ। ਵਾਸ਼ਨਾ ਇਤਨਾ ਅੰਨ੍ਹਾ ਕਰ ਦਿੰਦੀ ਹੈ ਕਿ ਫਿਰ ਕੁਝ ਦਿਖਾਈ ਨਹੀਂ ਦਿੰਦਾ।

ਕਾਮ-ਵਾਸ਼ਨਾ ਦੇ ਨਾਲ ਜੋ ਅਤਿਅੰਤ ਵਾਸ਼ਨਾ ਹੈ, ਉਹ ਹੈ ਲੋਭ-ਵਾਸ਼ਨਾ। ਜੋ ਹੈ ਉਸ 'ਤੇ ਨਿਗਾਹ ਨਹੀਂ ਹੈ, ਜੋ ਨਹੀਂ ਹੈ, ਉਸ 'ਤੇ ਨਿਗਾਹ ਹੈ। ਇਸ ਵਾਸਤੇ ਲੋਭੀ ਕਦੀ ਵੀ ਸੰਤੁਸ਼ਟ ਨਹੀਂ ਹੋ ਸਕਦਾ ਅਤੇ ਸਦਾ ਤ੍ਰਿਸ਼ਨਾਲੂ ਰਹਿੰਦਾ ਹੈ ਅਤੇ ਜੇ ਵਾਸ਼ਨਾ ਪੂਰਤੀ ਦੇ ਸਾਧਨ ਵੱਧਦੇ ਜਾ ਰਹੇ ਹਨ ਤਾਂ ਵਾਸ਼ਨਾ ਹੋਰ ਅੱਗੇ ਵੱਧਦੀ ਜਾਵੇਗੀ, ਵਾਸ਼ਨਾ ਰੁਕਦੀ ਨਹੀਂ ਹੈ।

ਕਹਿੰਦੇ ਹਨ ਦਰਿਆਏ ਸਿੰਧ ਦੇ ਤੱਟ 'ਤੇ ਇਕ ਸੰਨਿਆਸੀ ਲੇਟਿਆ ਹੋਇਆ ਸੀ। ਸਿਕੰਦਰ ਦੀ ਸੈਨਾ ਲੰਘੀ, ਘੋੜ ਸਵਾਰ, ਊਠਾਂ 'ਤੇ, ਹਾਥੀਆਂ 'ਤੇ ਸਵਾਰ ਤੇ ਪੈਦਲ, ਲੰਬਾ-ਚੌੜਾ ਲਾਉ-ਲਸ਼ਕਰ ਲੰਘਿਆ। ਆਖ਼ਰੀ ਟੁਕੜੀ ਵਿਚ ਸਿਕੰਦਰ ਆਪ ਸੀ। ਦੇਖ ਕੇ ਬੜਾ ਦੰਗ ਰਹਿ ਗਿਆ ਕਿ ਇਤਨੀ ਧੂੜ ਉੱਡੀ ਹੈ, ਇਤਨਾ ਮੇਰਾ ਲਾਉ-ਲਸ਼ਕਰ ਲੰਘਿਆ ਹੈ, ਪਰ ਇਸਦੇ ਆਰਾਮ ਵਿਚ ਕੋਈ ਫ਼ਰਕ ਨਹੀਂ ਪਿਆ, ਉਸੇ ਤਰ੍ਹਾਂ ਹੀ ਲੇਟਿਆ ਹੋਇਆ ਹੈ। ਸਿਕੰਦਰ ਕੋਲ ਗਿਆ, ਉਸਦੀ ਮਸਤੀ ਵੇਖਣ ਵਾਸਤੇ, ਉਸਦੀ ਬੇਪਰਵਾਹੀ ਵੇਖਣ ਵਾਸਤੇ, ਤਾਂ ਜਿਵੇਂ ਕੋਲ ਗਿਆ, ਇਹ ਫ਼ਕੀਰ ਕਹਿੰਦਾ ਹੈ, ਸਿਕੰਦਰ ਕਿੱਥੇ ਚਲਿਆ ਹੈਂ? ਸਿਕੰਦਰ ਕਹਿੰਦਾ ਹੈ ਫ਼ਕੀਰ ਸਾਂਈਂ, ਹਿੰਦੁਸਤਾਨ ਨੂੰ ਫ਼ਤਿਹ ਕਰਨ ਚਲਿਆ ਹਾਂ। ਅੱਛਾ, ਜਦ ਤੂੰ ਹਿੰਦੁਸਤਾਨ ਨੂੰ ਫ਼ਤਿਹ ਕਰ ਲਵੇਂਗਾ, ਜਿੱਤ ਲਵੇਂਗਾ, ਫਿਰ ਕੀ ਕਰੇਂਗਾ? ਸਿਕੰਦਰ ਇਸ ਸਵਾਲ ਦੇ ਜਵਾਬ ਲਈ ਤਿਆਰ ਨਹੀਂ ਸੀ, ਅਤੇ ਐਸਾ ਸਵਾਲ ਹੋ ਸਕਦਾ ਹੈ, ਇਹ ਉਸਦੀ ਸੋਚਣੀ ਵਿਚ ਵੀ ਨਹੀਂ ਸੀ। ਫਿਰ ਵੀ ਉਸਨੇ ਸੋਚ ਕੇ ਜਵਾਬ ਦਿੱਤਾ, ਮੈਂ ਫਿਰ ਕੋਈ,

ਹੋਰ ਮੁਲਕ ਫ਼ਤਿਹ ਕਰਾਂਗਾ, ਕੋਈ ਹੱਥ 'ਤੇ ਹੱਥ ਧਰ ਕੇ ਥੋੜ੍ਹੀ ਬੈਠਾਂਗਾ। ਉਹ ਫ਼ਕੀਰ ਕਹਿੰਦਾ ਹੈ ਜੇ ਤੂੰ ਉਹ ਮੁਲਕ ਵੀ ਫ਼ਤਿਹ ਕਰ ਲਿਆ ਤਾਂ ਫਿਰ ਕੀ ਕਰੇਂਗਾ? ਸਿਆਣਾ ਬੰਦਾ ਸੀ ਸਿਕੰਦਰ, ਬਈ ਇਹ ਤਾਂ ਸੁਆਲ ਚਲਦਾ ਹੀ ਜਾਏਗਾ, ਚਲਦਾ ਹੀ ਜਾਏਗਾ। ਫਿਰ ਵੀ ਉਸਨੇ ਹਿੰਮਤ ਕਰਕੇ ਜੁਆਬ ਦਿੱਤਾ, ਮੈਂ ਕੋਈ ਹੋਰ ਮੁਲਕ ਜਿੱਤਣ ਜਾਵਾਂਗਾ। ਅੱਛਾ, ਮੰਨ ਲੈਂਦੇ ਹਾਂ ਕਿ ਜੇ ਤੂੰ ਉਹ ਕਲਪਿਤ ਮੁਲਕ ਵੀ ਫ਼ਤਿਹ ਕਰ ਲਵੇਂਗਾ, ਤਾਂ ਫਿਰ ਕੀ ਕਰੇਂਗਾ? ਚਿੜ੍ਹ ਕੇ ਤੇ ਔਖਾ ਹੋ ਕੇ ਸਿਕੰਦਰ ਕਹਿੰਦਾ ਹੈ ਮੈਂ ਸਾਰੀ ਦੁਨੀਆਂ ਫ਼ਤਿਹ ਕਰਾਂਗਾ। ਇਕ ਚੱਪਾ ਵੀ ਜ਼ਮੀਨ ਨਹੀਂ ਰਹਿਣ ਦਿਆਂਗਾ, ਜੋ ਮੇਰੀ ਮੁੱਠੀ ਵਿਚ ਨਾ ਹੋਵੇ। ਅੰਦਰੋਂ ਹੁਣ ਸਿਕੰਦਰ ਖ਼ੁਸ਼ ਹੋ ਗਿਆ, ਬਈ ਠੀਕ ਜਵਾਬ ਦਿੱਤਾ ਹੈ, ਪਰ ਫ਼ਕੀਰ, ਫ਼ਕੀਰ ਸੀ, ਉਸਨੇ ਕਿਹਾ ਸਿਕੰਦਰ ਚਲੋ ਜੇ ਤੂੰ ਸਾਰੀ ਦੁਨੀਆਂ ਫ਼ਤਿਹ ਕਰ ਲਵੇਂ, ਇਸ ਤਰ੍ਹਾਂ ਵੀ ਹੋ ਜਾਏ, ਫਿਰ ਤੂੰ ਕੀ ਕਰੇਂਗਾ? ਹੈਰਾਨ ਹੋ ਗਿਆ ਸਿਕੰਦਰ, ਇਹ ਤਾਂ ਸੁਆਲ ਫਿਰ ਅੱਗੇ ਚਲਾ ਗਿਆ। ਕਹਿਣ ਲੱਗਾ, ਫ਼ਕੀਰ ਸਾਂਈਂ, ਫਿਰ ਆਪਾਂ ਆਰਾਮ ਕਰਾਂਗੇ। ਫ਼ਕੀਰ ਕਹਿਣ ਲੱਗਾ ਤੂੰ ਇਤਨੇ ਪੁਆੜੇ, ਇਤਨੇ ਸਿਆਪੇ ਕਰ ਕੇ ਆਰਾਮ ਕਰੇਂਗਾ, ਆਪਾਂ ਆਰਾਮ ਕਰਦੇ ਪਏ ਹਾਂ, ਅਸੀਂ ਸਿਕੰਦਰ ਹੀ ਹਾਂ। ਤੂੰ ਹਜ਼ਾਰਾਂ ਪੁਆੜੇ ਪਾ ਕੇ ਆਰਾਮ ਕਰੇਂਗਾ, ਆਪਾਂ ਆਰਾਮ ਵਿਚ ਹਾਂ। ਇਹ ਲੋਭ ਵਾਸ਼ਨਾ ਬੰਦੇ ਨੂੰ ਮਰਦੇ ਦਮ ਤਕ ਭਜਾਈ ਫਿਰਦੀ ਹੈ। ਇਹ ਲੋਭ ਵਾਸ਼ਨਾ ਤ੍ਰਿਸ਼ਨਾ ਬਣ ਜਾਂਦੀ ਹੈ ਤੇ ਤ੍ਰਿਸ਼ਨਾ ਅੱਗ ਦੀ ਤਰ੍ਹਾਂ ਹੈ ਤੇ ਅੱਗ ਕਦੀ ਲੱਕੜੀ ਤੋਂ ਰੱਜੀ ਹੈ, ਕਿਤਨੀਆਂ ਵੀ ਪਾਉ। ਇਸੇ ਤਰ੍ਹਾਂ ਤ੍ਰਿਸ਼ਨਾ ਨਹੀਂ ਤ੍ਰਿਪਤ ਹੁੰਦੀ। ਅਹੰਕਾਰ-ਵਾਸ਼ਨਾ, ਲੋਭ-ਵਾਸ਼ਨਾ, ਕਾਮ-ਵਾਸ਼ਨਾ ਵੱਧਦੀ ਹੀ ਜਾਂਦੀ ਹੈ, ਵੱਧਦੀ ਹੀ ਜਾਂਦੀ ਹੈ।



ਹੁਣ ਮੈਂ ਹੋਰ ਵੀ ਅਰਜ਼ ਕਰਾਂ, ਰੋਜ਼-ਰੋਜ਼ ਮਨੁੱਖ ਦੀ ਉਮਰ ਵੱਧਣ ਦੇ ਨਾਲ-ਨਾਲ ਵਾਸ਼ਨਾ ਵੱਧਦੀ ਹੈ। ਜੈਸੇ ਜੈਸੇ ਵੱਡਾ ਹੋ ਰਿਹਾ ਹੈ, ਇਸਦਾ ਲੋਭ ਵੀ ਵੱਡਾ ਹੋ ਰਿਹਾ ਹੈ, ਇਸਦਾ ਕਾਮ ਵੀ ਵੱਡਾ ਹੋ ਰਿਹਾ ਹੈ, ਇਸਦਾ ਅਹੰਕਾਰ ਵੀ ਵੱਡਾ ਹੋ ਰਿਹਾ ਹੈ। ਜਾਂ ਫਿਰ ਇੰਝ ਕਹਿ ਲਵੋ ਕਿ ਜਿਤਨੀ ਕਿਸੇ ਦੀ ਉਮਰ ਵੱਡੀ ਹੈ, ਉਤਨਾ ਹੀ ਵੱਡਾ ਕਾਮੀ ਹੈ, ਉਤਨਾ ਹੀ ਵੱਡਾ ਲੋਭੀ ਹੈ, ਉਤਨਾ ਹੀ ਵੱਡਾ ਅਹੰਕਾਰੀ ਹੈ। ਗੁਸਤਾਖ਼ੀ ਮੁਆਫ਼, ਇਕ ਬਜ਼ੁਰਗ ਮਨੁੱਖ ਅੰਦਰ ਜਿਤਨਾ ਕਾਮ ਹੁੰਦਾ ਹੈ, ਜਿਤਨਾ ਲੋਭ ਹੁੰਦਾ ਹੈ, ਜਿਤਨਾ ਅਹੰਕਾਰ ਹੁੰਦਾ ਹੈ, ਆਮ ਇਕ ਜਵਾਨ ਮਨੁੱਖ ਅੰਦਰ, ਇਕ ਬੱਚੇ ਅੰਦਰ ਨਹੀਂ ਹੁੰਦਾ। ਬੜੇ-ਬੜੇ ਬੁੱਢੇ ਰਾਜ-ਗੱਦੀਆਂ 'ਤੇ ਬੈਠੇ ਹਨ। ਮੈਂ ਤਾਂ ਕਈ ਦਫ਼ਾ ਦੇਖਦਾ ਹਾਂ ਕਿ ਚਾਰ ਬੰਦੇ ਚੁੱਕ ਕੇ ਕੁਰਸੀ 'ਤੇ ਬੈਠਾਂਦੇ ਹਨ, ਚਾਰ ਬੰਦੇ ਚੁੱਕ ਕੇ ਕੁਰਸੀ ਤੋਂ ਇਕ ਪਾਸੇ ਕਰਦੇ ਹਨ, ਪਰ ਕੁਰਸੀ ਨਹੀਂ ਛੋੜਨੀ। ਇਕ ਹੋਰ ਅਰਜ਼ ਕਰਾਂ, ਇਕ ਜਵਾਨ ਮਨੁੱਖ ਦੇ ਅੰਦਰ ਵਾਸ਼ਨਾ ਜਵਾਨ ਹੁੰਦੀ ਹੈ। ਉਹ ਨਹੀਂ ਬੁੱਢੀ ਹੁੰਦੀ। ਸਰੀਰ ਬੁੱਢਾ ਹੋ ਗਿਆ ਹੈ, ਪਰ ਵਾਸ਼ਨਾ ਜਵਾਨ ਹੈ। ਇਹ ਗੱਲ ਵਖਰੀ ਹੈ ਕਿ ਉਹ ਸਰੀਰ ਕਮਜ਼ੋਰ ਹੋਣ ਕਰਕੇ, ਇਸਦੀ ਵਰਤੋਂ ਨਹੀਂ ਕਰ ਸਕਦਾ ਤੇ ਸਰੀਰ ਖ਼ਤਮ ਹੋ ਜਾਂਦਾ ਹੈ, ਪਰ ਵਾਸ਼ਨਾ ਨਹੀਂ ਖ਼ਤਮ ਹੁੰਦੀ। ਜਿਵੇਂ ਮੈਂ ਪਿੱਛੇ ਅਰਜ਼ ਕਰ

ਆਇਆ ਹਾਂ, ਇਹੀ ਵਾਸ਼ਨਾ ਅਗਲਾ ਜਨਮ ਕਰਾ ਦੇਂਦੀ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ :

*'ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ॥'*

ਜੇ ਵਾਸ਼ਨਾ ਹੈ ਤਾਂ ਅਗਲਾ ਜਨਮ ਹੋਵੇਗਾ ਤੇ ਜੇ ਵਾਸ਼ਨਾ ਹੀ ਮਰ ਗਈ, ਤਾਂ ਅਗਲਾ ਜਨਮ ਨਹੀਂ ਹੋਵੇਗਾ। ਤੇ ਜਿਤਨੇ ਚਿਰ ਤਕ ਵਾਸ਼ਨਾ ਮੌਜੂਦ ਹੈ, ਮਨੁੱਖ ਜੰਮਦਾ ਰਹੇਗਾ, ਮਰਦਾ ਰਹੇਗਾ, ਜੰਮਦਾ ਰਹੇਗਾ, ਮਰਦਾ ਰਹੇਗਾ ਤੇ ਇਹ ਜੰਮਣਾ ਤੇ ਮਰਨਾ ਸਭ ਤੋਂ ਵੱਡਾ ਦੁੱਖ ਹੈ। ਗੁਰੂ ਅਰਜਨ ਦੇਵ ਜੀ ਸਾਨੂੰ ਅਰਦਾਸ ਕਰਨ ਦਾ ਤਰੀਕਾ ਦੱਸਦੇ ਹੋਏ ਫ਼ੁਰਮਾਉਂਦੇ ਹਨ :-

*'ਪ੍ਰਭ ਜਨਮ ਮਰਨ ਨਿਵਾਰਿ॥ ਹਾਰਿ ਪਰਿਓ ਦੁਆਰਿ॥'*

(ਅੰਗ ੮੩੭)

ਜਪ-ਤਪ ਦਾ ਫਲ ਹੈ, ਜਨਮ ਮਰਨ ਤੋਂ ਰਹਿਤ ਹੋ ਜਾਣਾ। ਇਸ ਨੂੰ ਵੱਡਾ ਦੁੱਖ ਕਿਉਂ ਮੰਨਿਆ ਗਿਆ ਹੈ। ਕੋਈ ਵਿਦਿਆਰਥੀ ਪਹਿਲੀ ਕਲਾਸ ਤੋਂ ਬਾਅਦ ਦੂਜੀ, ਤੀਜੀ ਤੇ ਦੱਸਵੀਂ ਤੇ ਹੋਰ ਅੱਗੇ ਤਕ ਵੀ ਪੜ੍ਹਾਈ ਕਰ ਲਵੇ, ਤੇ ਉਸ ਤੋਂ ਬਾਅਦ ਉਸਨੂੰ ਆਖੀਏ, ਤੂੰ ਹੁਣ ਫਿਰ ਪਹਿਲੀ ਕਲਾਸ ਵਿਚ ਬੈਠ ਤੇ ਇਸ ਤੋਂ ਵੱਡਾ ਦੁੱਖ ਹੋਰ ਉਸ ਨੂੰ ਕੀ ਹੋਵੇਗਾ। ਜੇ ਕੋਈ ਮਨੁੱਖ ਜੰਮੇ, ਪੜ੍ਹੇ ਲਿਖੇ, ਵੱਡਾ ਹੋਵੇ, ਉਸ ਦੇ ਬੱਚੇ ਹੋਵਨ, ਉਨ੍ਹਾਂ ਨੂੰ ਪਾਲੇ, ਪੜ੍ਹਾਵੇ-ਲਿਖਾਵੇ, ਕੰਮ ਕਾਰ ਕਰੇ ਤੇ ਸਾਰੇ ਕੰਮ ਕਰਕੇ ਮਰ ਜਾਵੇ ਤਾਂ ਉਸਨੂੰ ਆਖਿਆ ਜਾਵੇ, ਤੂੰ ਫਿਰ ਜੰਮ, ਫਿਰ ਪੜ੍ਹ ਲਿਖ, ਫਿਰ ਤੇਰੇ ਬੱਚੇ ਹੋਣ, ਜੋ ਕੰਮ ਤੂੰ ਪਿੱਛੇ ਕਰ ਚੁਕਿਆ ਹੈਂ, ਉਹ ਫਿਰ ਕਰ। ਇਹ ਤਾਂ ਉਸ ਵਿਦਿਆਰਥੀ ਦੀ ਤਰ੍ਹਾਂ ਹੈ, ਜਿਸ ਨੂੰ ਪੜ੍ਹਾਈ ਮੁਕੰਮਲ ਕਰਨ ਤੋਂ ਬਾਅਦ ਫਿਰ ਪਹਿਲੀ ਕਲਾਸ ਵਿਚ ਬੈਠਣ ਲਈ ਕਹਿ ਦਿੱਤਾ ਜਾਵੇ, ਇਸ ਤੋਂ ਵੱਡਾ ਹੋਰ ਕੋਈ ਦੁੱਖ ਨਹੀਂ ਹੈ। ਤੇ ਅਸੀਂ ਇਹ ਕੰਮ ਬਾਰ-ਬਾਰ ਕਰਦੇ ਹਾਂ, ਬਾਰ-ਬਾਰ ਜੰਮਦੇ ਤੇ ਮਰਦੇ ਹਾਂ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਜੰਮਦਾ ਏ ਮਰਦਾ ਏ, ਜੰਮਦਾ ਏ ਮਰਦਾ ਏ।

*ਜਮਿ ਜਮਿ ਮਰੈ ਮਰੈ ਫਿਰਿ ਜੰਮੈ॥ ਬਹੁਤੁ ਸਜਾਇ ਪਇਆ ਦੇਸਿ ਲੰਮੈ॥*

(ਅੰਗ ੧੦੨੦)

ਇਹ ਵਾਸ਼ਨਾ ਬਾਰ ਬਾਰ ਜੰਮਣ 'ਤੇ ਮਜਬੂਰ ਕਰ ਦੇਂਦੀ ਹੈ। ਜੇਕਰ ਮਰਦੇ ਵਕਤ ਮੇਰਾ ਸਰੀਰ ਮਰ ਰਿਹਾ ਹੈ ਤੇ ਵਾਸ਼ਨਾ ਨਹੀਂ ਮਰੀ, ਅਗਲਾ ਜਨਮ ਹੋਵੇਗਾ। ਉਹ ਵਾਸ਼ਨਾ ਲੋਭ-ਵਾਸ਼ਨਾ ਹੋ ਸਕਦੀ ਹੈ, ਅਹੰਕਾਰ-ਵਾਸ਼ਨਾ ਹੋ ਸਕਦੀ ਹੈ ਜਾਂ ਕਾਮ-ਵਾਸ਼ਨਾ ਹੋ ਸਕਦੀ ਹੈ। ਲੋਭ-ਵਾਸ਼ਨਾ ਹੈ ਤਾਂ ਮਰਨ ਲੱਗਿਆਂ ਮੈਨੂੰ ਮਕਾਨ ਚੇਤੇ ਆਉਣਗੇ, ਜੋੜੀ ਹੋਈ ਧਨ-ਸੰਪਦਾ ਚੇਤੇ ਆਵੇਗੀ। ਅਹੰਕਾਰ-ਵਾਸ਼ਨਾ ਹੈ ਤਾਂ ਪ੍ਰਭੁੱਤਾ ਚੇਤੇ ਆਵੇਗੀ। ਕਾਮ-

ਵਾਸ਼ਨਾ ਹੈ ਤਾਂ ਇਸਤਰੀ ਚੇਤੇ ਆਵੇਗੀ ਜਾਂ ਇਸਤਰੀ ਨੂੰ ਪੁਰਸ਼ ਚੇਤੇ ਆਵੇਗਾ। ਤੇ ਜੇ ਵਾਸ਼ਨਾ ਹੀ ਖ਼ਤਮ ਹੋ ਗਈ ਤਾਂ ਜਨਮ ਮਰਨ ਤੋਂ ਰਹਿਤ ਹੋ ਕੇ ਪ੍ਰਭੂ ਵਿਚ ਹੀ ਸਮਾ ਜਾਵਾਂਗੇ। ਭਗਤ ਕਬੀਰ ਜੀ ਵੀ ਕਹਿੰਦੇ ਹਨ :-

*'ਐਸੇ ਘਰ ਹਮ ਬਹੁਤੁ ਬਸਾਏ॥*
*ਜਬ ਹਮ ਰਾਮ ਗਰਭ ਹੋਇ ਆਏ॥'*

(ਅੰਗ ੩੨੬)

ਹੇ ਪ੍ਰਭੂ ! ਇਹੋ ਜਿਹੇ ਘਰ ਅਸੀਂ ਕਈ ਦਫ਼ਾ ਵਸਾਏ, ਹੁਣ ਮੈਂ ਫੇਰ ਇਹੋ ਜਿਹਾ ਘਰ ਨਹੀਂ ਵਸਾਉਣਾ।

*'ਬਹੁਰਿ ਹਮ ਕਾਹੇ ਆਵਹਿਗੇ॥*
*ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ॥'*

(ਅੰਗ ੧੧੦੩)

ਵਾਸ਼ਨਾ ਹਮੇਸ਼ਾ ਮਨੁੱਖ ਦੇ ਮਨ ਨੂੰ ਡੋਲਾਏਮਾਨ ਰੱਖਦੀ ਹੈ। ਕੋਸ਼ਿਸ਼ ਕਰਦਾ ਹੈ, ਮਨੁੱਖ ਦਾਨ ਕਰਦਾ ਹੈ, ਵਾਸ਼ਨਾ ਬੇਈਮਾਨ ਬਣਾ ਦਿੰਦੀ ਹੈ। ਯਤਨ ਕਰਦਾ ਹੈ ਮਨੁੱਖ ਸਤਿਸੰਗ ਵਿਚ ਆਉਂਦਾ ਹੈ, ਵਾਸ਼ਨਾ ਕੁਸੰਗੀ ਬਣਾ ਦਿੰਦੀ ਹੈ। ਸਤਿਸੰਗ ਵਿਚ ਬੈਠਿਆਂ ਹੋਇਆਂ ਕੁਸੰਗੀ ਬਣਾ ਦਿੰਦੀ ਹੈ। ਗੁਰਦੁਆਰੇ ਵਿਚ ਭਾਂਡੇ ਮਾਂਜਦਿਆਂ ਹੋਇਆਂ, ਝਾੜੂ ਦੇਂਦਿਆਂ ਹੋਇਆਂ, ਜੋੜੇ ਸਾਫ਼ ਕਰਦਿਆਂ ਹੋਇਆਂ, ਇਹ ਅਹੰਕਾਰ ਵਾਸ਼ਨਾ ਹਿੰਸਕ ਬਣਾ ਦਿੰਦੀ ਹੈ। ਜੋੜੇ ਸਾਫ਼ ਕਰਨ ਵਾਲਿਆਂ ਨੂੰ ਮੈਂ ਜੋੜੇ ਮਾਰਦੇ ਹੋਏ ਦੇਖਿਆ ਹੈ। ਭਾਂਡੇ ਸਾਫ਼ ਕਰਨ ਵਾਲਿਆਂ ਨੂੰ ਮੈਂ ਬੰਦਿਆਂ ਨੂੰ ਸਾਫ਼ ਕਰਦੇ ਹੋਏ ਦੇਖਿਆ ਹੈ। ਇਕ ਗੁਰਦੁਆਰੇ ਵਿਚ ਮੈਂ ਦੇਖਿਆ ਕਿ ਇਕ ਪ੍ਰੇਮੀ ਜੋ ਹਰ ਰੋਜ਼ ਗੁਰੂ ਗ੍ਰੰਥ ਸਾਹਿਬ ਨੂੰ ਚੌਰ ਸਾਹਿਬ ਦੀ ਸੇਵਾ ਕਰਦਾ ਸੀ। ਇਕ ਦਿਨ ਉਸ ਦੇ ਟਾਈਮ 'ਤੇ ਕੋਈ ਹੋਰ ਪ੍ਰੇਮੀ ਸੇਵਾ ਕਰ ਰਿਹਾ ਸੀ। ਚੌਰ ਸਾਹਿਬ ਦੀ ਸੇਵਾ ਨੂੰ ਲੈ ਕੇ ਹੀ ਉਨ੍ਹਾਂ ਵਿਚ ਤੂੰ ਤੂੰ ਮੈਂ ਮੈਂ ਹੋ ਗਈ ਤੇ ਇਕ ਪ੍ਰੇਮੀ ਨੇ ਉਹੀ ਚੌਰ ਸਾਹਿਬ ਦੂਜੇ ਦੇ ਸਿਰ 'ਤੇ ਮਾਰਿਆ। ਹੱਦ ਹੋ ਗਈ, ਉਂਝ ਕਹਿਣਗੇ ਕਿ ਅਸੀਂ ਸੇਵਾਦਾਰ ਹਾਂ, ਪਰ ਅਹੰਕਾਰ ਕਰਕੇ ਬੜੇ-ਬੜੇ ਸੇਵਾਦਾਰ ਤੁਹਾਨੂੰ ਗੁਰਦੁਆਰੇ, ਜੋੜੇ ਘਰ, ਲੰਗਰ ਘਰ ਵਿਚ ਲੜਦੇ ਹੋਏ ਮਿਲ ਜਾਣਗੇ। ਗੁਰਦਵਾਰਿਆਂ ਦੀਆਂ ਪ੍ਰਧਾਨਗੀਆਂ ਪਿੱਛੇ ਲੜਦੇ ਹੋਏ ਮਿਲ ਜਾਣਗੇ। ਕਾਮ-ਵਾਸ਼ਨਾ ਸਦਾਚਾਰੀ ਹੁੰਦਿਆਂ ਹੋਇਆਂ ਦੁਰਾਚਾਰੀ ਬਣਾ ਦੇਵੇਗੀ। ਕੋਈ ਆਪਣੇ ਇਖ਼ਲਾਕ ਤੋਂ ਗਿਰਦਾ ਹੈ ਕਾਮ ਕਰਕੇ, ਕੋਈ ਆਪਣੇ ਇਖ਼ਲਾਕ ਤੋਂ ਗਿਰਦਾ ਹੈ ਅਹੰਕਾਰ ਕਰਕੇ, ਕੋਈ ਆਪਣੇ ਇਖ਼ਲਾਕ ਤੋਂ ਗਿਰਦਾ ਹੈ ਲੋਭ ਕਰਕੇ। ਤੁਹਾਨੂੰ ਗਿਰੇ ਹੋਏ ਮਨੁੱਖ ਮਿਲਣਗੇ। ਕਿਸੇ ਨੂੰ ਕਾਮ ਨੇ ਪਛਾੜ ਕੇ ਰਖਿਆ ਹੋਇਆ ਹੈ ਤੇ ਗਿਰ ਗਿਆ। ਕਿਸੇ ਨੂੰ ਲੋਭ ਨੇ ਪਛਾੜ ਕੇ ਰਖਿਆ ਹੈ ਤੇ ਗਿਰ ਗਿਆ। ਕਿਸੇ ਨੂੰ ਅਹੰਕਾਰ ਨੇ ਪਛਾੜ ਕੇ ਰਖਿਆ ਹੈ ਤੇ ਗਿਰ ਗਿਆ,

ਤੇ ਕਿਸੇ ਨੂੰ ਇਨ੍ਹਾਂ ਤਿੰਨਾਂ ਨੇ ਹੀ ਪਛਾੜ ਕੇ ਰਖਿਆ ਹੋਇਆ ਹੈ। ਭਗਤ ਕਬੀਰ ਤਾਂ ਕਹਿੰਦੇ ਹਨ :-

*'ਅਵਰਿ ਪੰਚ ਹਮ ਏਕ ਜਨਾ'*

(ਅੰਗ ੧੫੫)

ਮੈਂ ਤਾਂ ਇਕੱਲਾ ਹਾਂ, ਇਹ ਤਾਂ ਪੰਜ ਹਨ, ਇਨ੍ਹਾਂ ਤਿੰਨਾਂ ਦੇ ਦੋ ਸਹਾਇਕ ਵੀ ਹਨ- ਮੋਹ ਤੇ ਕ੍ਰੋਧ। ਇਨ੍ਹਾਂ ਪੰਜਾਂ ਨੇ ਮੈਨੂੰ ਢਾਇਆ ਹੋਇਆ ਹੈ। ਅੱਵਲ ਤਾਂ ਮਨੁੱਖ ਇਕ ਨਾਲ ਵੀ ਨਹੀਂ ਲੜ ਸਕਦਾ। ਇਹ ਵੀ ਮੈਂ ਅਰਜ਼ ਕਰ ਦਿਆਂ, ਇਕ ਵੀ ਪਛਾੜ ਕੇ ਰੱਖ ਦੇਵੇਗਾ। ਰਿਸ਼ੀ ਵਿਸ਼ਵਾਮਿੱਤਰ ਜਿਹਾਂ ਦੇ ਤੱਪ ਭ੍ਰਸ਼ਟ ਹੋ ਗਏ ਸਿਰਫ਼ ਕਾਮ ਕਰਕੇ। ਕਈਆਂ ਦੇ ਜਪ-ਤਪ ਭ੍ਰਸ਼ਟ ਹੋ ਗਏ ਲੋਭ ਕਰਕੇ, ਅਹੰਕਾਰ ਕਰਕੇ।

ਜਦ ਮਨੁੱਖ ਦਾ ਮਨ ਪ੍ਰਭੂ-ਚਿੰਤਨ ਵਿਚ ਲੀਨ ਹੁੰਦਾ ਹੈ, ਪ੍ਰਭੂ-ਸੋਚਣੀ ਵਿਚ ਲੀਨ ਹੁੰਦਾ ਹੈ, ਤਾਂ ਸਹਿਜੇ ਸਹਿਜੇ ਵਾਸ਼ਨਾ ਪ੍ਰਾਰਥਨਾ ਬਣਦੀ ਹੈ। ਸੋ ਜੈਸੇ ਪ੍ਰਾਰਥਨਾ, ਅਰਦਾਸ ਅੰਦਰੋਂ ਪੈਦਾ ਹੋਵੇ, ਵਾਸ਼ਨਾ ਕਮਜ਼ੋਰ ਹੁੰਦੀ ਹੈ, ਸੀਮਾ ਵਿਚ ਹੁੰਦੀ ਹੈ ਅਤੇ ਇਕ ਦਿਨ ਭਾਵਨਾ ਦਾ ਅੰਦਰੋਂ ਐਸਾ ਹੜ੍ਹ ਆਉਂਦਾ ਹੈ, ਵਾਸ਼ਨਾ ਬਹਿ ਜਾਂਦੀ ਹੈ। ਵਾਸ਼ਨਾ ਮਰ ਜਾਂਦੀ ਹੈ। ਫਿਰ ਉਹ ਦਾਨੀ, ਦਾਨੀ ਤਾਂ ਹੈ, ਬੇਈਮਾਨ ਨਹੀਂ ਹੈ। ਉਹ ਸੇਵਾਦਾਰ, ਸੇਵਾਦਾਰ ਤਾਂ ਹੈ, ਹਿੰਸਕ ਨਹੀਂ ਹੈ, ਅਹੰਕਾਰੀ ਨਹੀਂ ਹੈ। ਉਹ ਤਾਂ ਨਿਮਰਤਾ ਦੀ ਮੂਰਤ ਹੈ। ਕੱਲ ਤੱਕ ਜਿਸ ਨੂੰ ਕਿਸੇ ਦੇ ਸਿਰ 'ਤੇ ਬੈਠ ਕੇ ਖ਼ੁਸ਼ੀ ਹੁੰਦੀ ਸੀ, ਹਰ ਇਕ ਨੂੰ ਆਪਣੇ ਕਦਮਾਂ ਦੇ ਥੱਲੇ ਰੱਖ ਕੇ ਪ੍ਰਸੰਨਤਾ ਮਿਲਦੀ ਸੀ, ਅੱਜ ਹਰ ਇਕ ਦੇ ਕਦਮਾਂ ਦੀ ਖ਼ਾਕ ਬਣ ਕੇ ਪ੍ਰਸੰਨਤਾ ਮਿਲਦੀ ਹੈ, ਐਸਾ ਮਨੁੱਖ ਜਗਤ ਦੇ ਚਰਨਾਂ ਦੀ ਧੂੜ ਬਣ ਜਾਂਦਾ ਹੈ। ਪ੍ਰਭੂ-ਚਿੰਤਨ ਨਾਲ ਜਿਸਦਾ ਲੋਭ ਸੰਤੋਖ ਬਣ ਗਿਆ ਹੈ ਅਤੇ ਵਾਸ਼ਨਾ ਪ੍ਰਾਰਥਨਾ ਬਣ ਗਈ ਹੈ, ਉਸਦੇ ਲਈ ਸਾਰੇ ਪਦਾਰਥ ਮਿੱਟੀ ਸਮਾਨ ਹਨ, ਸਭ ਕੁਝ ਮਿੱਟੀ ਦਿਖਾਈ ਦੇਣ ਲੱਗ ਪੈਂਦਾ ਹੈ ਅਤੇ ਜਿਸਦੀ ਕਾਮ-ਵਾਸ਼ਨਾ ਦੀ ਸ਼ਕਤੀ ਪ੍ਰਾਰਥਨਾ ਬਣ ਜਾਂਦੀ ਹੈ, ਉਸਨੂੰ ਹਰ ਕਾਮਨੀ, ਮਾਂ ਦਿਖਾਈ ਦੇਂਦੀ ਹੈ। ਭਗਤ ਨਾਮਦੇਵ ਜੀ ਕਹਿੰਦੇ ਹਨ, ਜਦ ਐਸਾ ਹੋ ਜਾਵੇ ਤਾਂ ਐਸਾ ਮਨੁੱਖ ਹਰੀ ਦਾ ਰੂਪ ਹੋ ਜਾਂਦਾ ਹੈ :-

*'ਪਰ ਧਨ ਪਰ ਦਾਰਾ ਪਰਹਰੀ॥*
*ਤਾ ਕੈ ਨਿਕਟਿ ਬਸੈ ਨਰਹਰੀ॥*

(ਅੰਗ ੧੧੬੩)

ਮਹਾਂ ਕਵੀ ਤੁਲਸੀ ਦਾਸ ਜੀ ਕਹਿੰਦੇ ਹਨ :-

*ਪਰ ਧਨ ਕਉ ਮਿੱਟੀ ਸਮਝੇ, ਪਰ ਤ੍ਰੀਆ ਮਾਤ ਸਮਾਨ।*
*ਇਤਨੇ ਪਰ ਹਰੀ ਨਾ ਮਿਲੇ, ਤੌ ਤੁਲਸੀ ਦਾਸ ਜਮਾਨ।*

ਸਤਿਗੁਰੂ ਜੀ ਮੇਹਰ ਕਰਨ, ਅਸੀਂ ਇਨ੍ਹਾਂ ਵਾਸ਼ਨਾਵਾਂ ਨੂੰ ਪ੍ਰਾਰਥਨਾ ਦਾ ਰੂਪ ਦੇ ਸਕੀਏ, ਪ੍ਰਭੂ-ਚਿੰਤਨ ਕਰ ਸਕੀਏ, ਤਾਂ ਕਿ ਇਹ ਵਾਸ਼ਨਾ ਖ਼ਤਮ ਹੋ ਜਾਵੇ। ਗੁਰੂ ਦੀ ਕ੍ਰਿਪਾ ਨਾਲ, ਬਖ਼ਸ਼ਿਸ਼ ਨਾਲ ਹੀ ਇਹ ਖ਼ਤਮ ਹੋ ਜਾਵੇਗੀ।

*ਬਹੁਰਿ ਹਮ ਕਾਹੇ ਆਵਹਿਗੇ॥*

*ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ॥*

(ਅੰਗ ੧੧੦੩)



# ਪ੍ਰਮਾਤਮਾ ਦੀ ਸਮਝ

ਕਿਸੇ ਵੀ ਚੀਜ਼ ਦੀ ਮਹਿਮਾ ਤੇ ਮੁੱਲ ਸਮਝ ਨਾਲ ਹੈ, ਉਂਝ ਨਹੀਂ ਹੈ। ਪਸ਼ੂ ਦੇ ਸਾਹਮਣੇ ਸੋਨਾ ਪਿਆ ਹੋਵੇ, ਪਰ ਉਸਨੂੰ ਸਮਝ ਨਹੀਂ ਹੈ, ਤਾਂ ਸੋਨਾ, ਸੋਨਾ ਨਹੀਂ ਹੈ। ਸੋਨਾ ਸਮਝ ਨਾਲ ਸੋਨਾ ਹੈ, ਉਂਝ ਨਹੀਂ ਹੈ। ਹੀਰਾ ਸਮਝ ਨਾਲ ਹੀਰਾ ਹੈ, ਉਂਝ ਕੌਡੀਉਂ ਵੀ ਖੋਟਾ ਹੈ। ਸਮਝ ਹੈ ਤਾਂ ਸੋਨਾ, ਸੋਨਾ ਹੈ, ਹੀਰਾ, ਹੀਰਾ ਹੈ, ਚਾਂਦੀ, ਚਾਂਦੀ ਹੈ, ਸਮਝ ਹੈ ਤਾਂ ਪ੍ਰਮਾਤਮਾ, ਪ੍ਰਮਾਤਮਾ ਹੈ, ਉਂਝ ਨਹੀਂ ਹੈ। ਜਾਨਵਰ ਦੇ ਅੱਗੇ ਸੋਨਾ ਰੱਖ ਦੇਈਏ ਅਤੇ ਘਾਸ ਰੱਖ ਦੇਈਏ, ਉਸਨੇ ਘਾਸ ਖਾਣੀ ਹੈ, ਸੋਨਾ ਨਹੀਂ, ਹਾਲਾਂਕਿ ਉਸ ਸੋਨੇ ਨਾਲ ਕਿੰਨੀ ਘਾਸ ਖ਼ਰੀਦੀ ਜਾ ਸਕਦੀ ਹੈ। ਪਰ ਜਾਨਵਰ ਨੂੰ ਸੋਨੇ ਦੀ ਸਮਝ ਨਹੀਂ, ਘਾਸ ਦੀ ਸਮਝ ਹੈ। ਕਿਉਂਕਿ ਸੋਨੇ ਦੀ ਸਮਝ ਨਹੀਂ ਤਾਂ ਸੋਨੇ ਦੀ ਕੋਈ ਕੀਮਤ ਨਹੀਂ। ਮਨੁੱਖ ਨੂੰ ਪਦਾਰਥਾਂ ਦੀ ਸਮਝ ਹੈ, ਇਸ ਲਈ ਪਦਾਰਥਾਂ ਦੀ ਤਾਂ ਕੀਮਤ ਹੈ, ਪਰਿਵਾਰ ਦੀ ਸਮਝ ਤਾਂ ਹੈ, ਇਸ ਲਈ ਪਰਿਵਾਰ ਦੀ ਤਾਂ ਕੀਮਤ ਹੈ, ਪਰ ਪ੍ਰਮਾਤਮਾ ਦੀ ਸਮਝ ਨਹੀਂ ਹੈ, ਤਾਂ ਪ੍ਰਮਾਤਮਾ, ਪ੍ਰਮਾਤਮਾ ਨਹੀਂ ਹੈ। ਵੈਸੇ ਪਸ਼ੂ ਨੂੰ ਪਰਿਵਾਰ ਦੀ ਵੀ ਸਮਝ ਨਹੀਂ ਹੈ। ਨਾਨਕੇ, ਦਾਦਕੇ ਤੇ ਸਹੁਰੇ ਇਹ ਤਿੰਨ ਹੀ ਪ੍ਰਣਾਲੀਆਂ ਹੁੰਦੀਆਂ ਹਨ, ਰਿਸ਼ਤਿਆਂ ਵਿਚ। ਰਿਸ਼ਤੇਦਾਰ ਜਾਂ ਨਾਨਕਿਆਂ ਵਿਚੋਂ ਜਾਂ ਦਾਦਕਿਆਂ ਵਿਚੋਂ ਜਾਂ ਫਿਰ ਸਹੁਰਿਆਂ ਵਿਚੋਂ ਹੋਵੇਗਾ। ਪਰਿਵਾਰ ਪਸ਼ੂਆਂ ਦੇ ਵੀ ਹੁੰਦੇ ਹਨ। ਪਰਿਵਾਰ ਦੇ ਹੁੰਦਿਆਂ ਹੋਇਆਂ ਪਸ਼ੂ ਪਰਿਵਾਰ ਤੋਂ ਬਿਨਾਂ ਜੀਉਂਦਾ ਹੈ, ਕਿਉਂਕਿ ਸਮਝ ਨਹੀਂ ਹੈ। ਨਿਰੰਕਾਰ ਦੇ ਹੁੰਦਿਆਂ ਹੋਇਆਂ ਮਨੁੱਖ ਨਿਰੰਕਾਰ ਤੋਂ ਬਿਨਾਂ ਜੀਉਂਦਾ ਹੈ, ਕਿਉਂਕਿ ਸਮਝ ਨਹੀਂ ਹੈ। ਪਸ਼ੂ ਦੀ ਜ਼ਿੰਦਗੀ ਦੱਸਦੀ ਪਈ ਹੈ, ਉਸਦਾ ਵਿਉਹਾਰ ਦੱਸਦਾ ਪਿਆ ਹੈ ਕਿ ਉਸਨੂੰ ਪਰਿਵਾਰ ਦੀ ਸਮਝ ਨਹੀਂ ਹੈ। ਮਨੁੱਖ ਦੀ ਵੀ ਜ਼ਿੰਦਗੀ ਦੱਸਦੀ ਪਈ ਹੈ ਕਿ ਇਸਨੂੰ ਨਿਰੰਕਾਰ ਦੀ ਸਮਝ ਨਹੀਂ ਹੈ। ਉਹ ਮਹਾਂ ਅਨੰਦ ਹੈ ਤੇ ਇਹ ਦੁੱਖ ਵਿਚ ਜੀਅ ਰਿਹਾ ਹੈ। ਉਹ ਮਹਾਂ ਰਸ ਹੈ ਤੇ ਇਹ ਬੇ-ਰਸੀ ਵਿਚ ਜੀਅ ਰਿਹਾ ਹੈ। ਉਹ ਨਿਰਵੈਰ ਹੈ ਤੇ ਇਹ ਵੈਰ ਵਿਚ ਜੀਅ ਰਿਹਾ ਹੈ। ਉਹ ਸਮਦ੍ਰਿਸ਼ਟ ਹੈ ਤੇ ਇਹ ਵਿਤਕਰਿਆਂ ਵਿਚ ਜੀਅ ਰਿਹਾ ਹੈ। ਮਨੁੱਖ ਦੀ ਜ਼ਿੰਦਗੀ ਦੱਸਦੀ ਪਈ ਹੈ ਕਿ ਨਿਰੰਕਾਰ ਦੇ ਹੁੰਦਿਆਂ ਹੋਇਆਂ ਇਹ ਨਿਰੰਕਾਰ ਤੋਂ ਬਿਨਾਂ ਜੀਅ ਰਿਹਾ ਹੈ। ਇਸਨੂੰ ਪਰਿਵਾਰ ਦੀ ਸਮਝ ਤਾਂ ਹੈ, ਨਿਰੰਕਾਰ ਦੀ ਨਹੀਂ। ਧਨ ਦੀ ਸਮਝ ਤਾਂ ਹੈ, ਧਰਮ ਦੀ ਨਹੀਂ। ਸਮਝ ਨਾਲ ਕੀਮਤ

ਬਣਦੀ ਹੈ। ਇਸਦੇ ਉੱਤੇ ਮੈਂ ਇਕ ਇਤਿਹਾਸਕ ਗਾਥਾ ਸੁਣਾਉਂਦਾ ਹਾਂ ਤਾਂਕਿ ਗੱਲ ਪੂਰੀ ਹੋ ਜਾਏ।

ਆਂਧਰਾ ਪ੍ਰਦੇਸ਼ ਦੀਆਂ ਪਹਾੜੀਆਂ ਵਿਚ ਇਕ ਆਜੜੀ ਭੇਡਾਂ ਚਾਰਦਾ ਸੀ। ਸੱਤ-ਅੱਠ ਸੌ ਭੇਡਾਂ ਉਸਦੀਆਂ ਆਪਣੀਆਂ ਸਨ। ਉਨ੍ਹਾਂ ਦਾ ਦੁੱਧ ਵੇਚਦਾ ਸੀ, ਉਨ੍ਹਾਂ ਦੀ ਉੱਨ ਵੇਚਦਾ ਸੀ ਅਤੇ ਭੇਡਾਂ ਵੀ ਵੇਚਦਾ ਸੀ। ਰੋਜ਼ ਭੇਡਾਂ ਨੂੰ ਚਰਾਉਣ ਵਾਸਤੇ ਲੈ ਜਾਂਦਾ ਸੀ। ਅੱਜ ਜਦੋਂ ਸ਼ਾਮ ਦੇ ਸਮੇਂ ਭੇਡਾਂ ਚਰਾ ਕੇ ਵਾਪਸ ਆਪਣੇ ਘਰ ਆ ਰਿਹਾ ਸੀ ਤਾਂ ਰਸਤੇ ਵਿਚ ਉਸਨੂੰ ਇਕ ਚਮਕਦਾ ਪੱਥਰ ਦਿਖਾਈ ਦਿੱਤਾ। ਉਸਨੇ ਉਸਨੂੰ ਚੁੱਕ ਲਿਆ ਤੇ ਘਰ ਆ ਕੇ ਆਪਣੇ ਬੱਚਿਆਂ ਨੂੰ ਖੇਡਣ ਵਾਸਤੇ ਦੇ ਦਿੱਤਾ। ਸਵੇਰੇ ਸ਼ਾਮ ਇਸਦੇ ਬੱਚੇ ਇਸ ਨਾਲ ਖੇਡਦੇ। ਅੱਜ ਇਕ ਸੌਦਾਗਰ ਆਇਆ, ਉਸਨੂੰ ਦੋ ਭੇਡਾਂ ਦੀ ਲੋੜ ਸੀ। ਪੁਰਾਣਾ ਜ਼ਮਾਨਾ ਉਦੋਂ ਨੋਟ ਨਹੀਂ ਚਲਦੇ ਸਨ, ਸਿਰਫ਼ ਸਿੱਕੇ ਹੁੰਦੇ ਸਨ। ਦੋ-ਦੋ ਰੁਪੈ ਦੀਆਂ ਉਸਨੇ ਦੋ ਭੇਡਾਂ ਖ਼ਰੀਦੀਆਂ। ਪੁਰਾਣਾਂ ਜ਼ਮਾਨਾ ਉਦੋਂ ਰੁਪੈ ਦੀ ਬੜੀ ਅਹਿਮੀਅਤ ਸੀ। ਚਾਰ ਰੁਪੈ ਦੇ ਕੇ ਉਸਨੇ ਦੋ ਭੇਡਾਂ ਖ਼ਰੀਦੀਆਂ। ਪੁਰਾਣਾ ਜ਼ਮਾਨਾ ਉਦੋਂ ਦੋ ਰੁਪੈ ਦੀ ਬੜੀ ਅਹਿਮੀਅਤ ਸੀ। ਚਾਰ ਰੁਪੈ ਦੇ ਕੇ ਉਸਨੇ ਦੋ ਭੇਡਾਂ ਲੈ ਲਈਆਂ, ਤੇ ਜਦੋਂ ਜਾਣ ਲੱਗਾ ਤਾਂ ਅਚਾਨਕ ਉਸ ਦੀ ਨਜ਼ਰ ਉਸ ਪੱਥਰ ਦੇ ਟੁਕੜੇ 'ਤੇ ਪੈ ਗਈ, ਜਿਸ ਨਾਲ ਆਜੜੀ ਦੇ ਬੱਚੇ ਖੇਡਦੇ ਪਏ ਸਨ। ਇਹ ਸੌਦਾਗਰ ਪੁੱਛਦਾ ਹੈ ਆਜੜੀ ਨੂੰ, ਇਹ ਮਹਾਨ ਪੱਥਰ ਤੁਹਾਨੂੰ ਕਿੱਥੋਂ ਮਿਲਿਆ ਹੈ? ਆਜੜੀ ਭਜਿਆ ਹੋਇਆ ਗਿਆ ਅਤੇ ਬੱਚਿਆਂ ਕੋਲੋਂ ਉਹ ਟੁਕੜਾ ਲੈ ਆਇਆ। ਉਸਨੇ ਕਿਹਾ, ਤੁਸੀਂ ਇਸਨੂੰ ਮਹਾਨ ਕਿਹਾ ਹੈ, ਤੁਹਾਨੂੰ ਚੰਗਾ ਲੱਗਾ ਹੈ, ਤੁਸੀਂ ਲੈ ਜਾਉ। ਛੇ ਮਹੀਨੇ ਤੋਂ ਮੇਰੇ ਬੱਚੇ ਇਸ ਨਾਲ ਖੇਡਦੇ ਪਏ ਸਨ, ਹੁਣ ਤੁਸੀਂ ਆਪਣੇ ਬੱਚਿਆਂ ਨੂੰ ਦੇ ਦੇਣਾ, ਉਹ ਖੇਡਣਗੇ। ਜੇਬ ਵਿਚ ਹੱਥ ਮਾਰਿਆ ਸੌਦਾਗਰ ਨੇ, ਸੌ ਰੁਪਏ ਦੀ ਇਕ ਥੈਲੀ ਸੀ ਉਸ ਕੋਲ। ਆਜੜੀ ਦੀ ਹਥੇਲੀ 'ਤੇ ਰੱਖ ਕੇ ਕਹਿੰਦਾ ਹੈ ਇਹ ਨਜ਼ਰਾਨਾ ਹੈ, ਹੋਰ ਮੇਰੇ ਕੋਲ ਹੈ ਨਹੀਂ।

ਜਦ ਉਹ ਪੱਥਰ ਦਾ ਟੁਕੜਾ ਲੈ ਕੇ ਚਲਾ ਗਿਆ ਤਾਂ ਆਜੜੀ ਸੋਚਦਾ ਹੈ ਬਈ ਕਿੰਨਾ ਮੂਰਖ ਹੈ। ਭੇਡ ਖ਼ਰੀਦਦਾ ਹੈ ਦੋ ਰੁਪਏ ਦੀ ਤੇ ਪੱਥਰ ਦੇ ਟੁਕੜੇ ਦੇ ਦੇਂਦਾ ਹੈ ਸੌ ਰੁਪਏ। ਬੜਾ ਮੂਰਖ ਹੈ, ਬੜਾ ਮੂਰਖ ਹੈ। ਉਸਨੂੰ ਕੌਣ ਦੱਸੇ ਕਿ ਉਹ ਜੌਹਰੀ ਸੀ।

ਉਸਨੇ ਤਰਾਸ਼ਿਆ ਅਤੇ ਮੁਗ਼ਲ ਸ਼ਹਿਨਸ਼ਾਹ ਨੂੰ ਭੇਂਟ ਕੀਤਾ। ਉਸ ਚਮਕਦੇ ਪੱਥਰ ਦਾ ਨਾਂ ਪਿਆ ਕੋਹਿਨੂਰ। ਪਹਾੜਾਂ ਦਾ ਨੂਰ ਕੋਹਿਨੂਰ। ਹੁੰਦਾ ਹੁੰਦਾ ਇਹ ਹੀਰਾ ਮੁਗ਼ਲ ਬਾਦਸ਼ਾਹਾਂ ਤੋਂ ਮਹਾਰਾਜਾ ਰਣਜੀਤ ਸਿੰਘ ਕੋਲ ਆਇਆ ਤੇ ਫਿਰ ਇਹ ਅੰਗਰੇਜ਼ਾਂ ਕੋਲ ਗਿਆ। ਅੱਜ ਕੱਲ ਇਹ ਲੰਦਨ ਮਿਊਜ਼ੀਅਮ ਵਿਚ ਪਿਆ ਹੈ। ਇਸ ਦੇ ਦੋ ਭਾਗ ਕੀਤੇ ਗਏ ਹਨ। ਪਹਿਲਾ ਐਲਿਜ਼ਾਬੈਥ ਦੇ ਤਾਜ ਵਿਚ ਜੜ੍ਹਿਆ ਹੋਇਆ ਹੈ। ਤਾਜ ਵੀ ਉਥੇ ਹੀ ਪਿਆ ਹੈ। ਦੂਜਾ ਭਾਗ ਉਂਝ ਹੀ ਪਿਆ ਹੈ। ਚਮਕਦੇ ਹਨ, ਉਥੇ ਉਨ੍ਹਾਂ ਨੇ ਜਾਣ ਬੁਝ ਕੇ ਅੰਧੇਰਾ ਰਖਿਆ ਹੈ, ਤਾਂ

ਕਿ ਲੋਕਾਂ ਨੂੰ ਪਤਾ ਲੱਗ ਸਕੇ ਬਈ ਚਮਕਦਾ ਹੈ। 10 (ਦੱਸ) ਪੌਂਡ ਟਿਕਟ ਹੈ। ਆਪਣੇ ਦੇਸ਼ ਵਿਚ ਇਕ ਪੌਡ 70 ਰੁਪਏ ਦਾ ਹੈ ਅੱਜਕੱਲ੍ਹ, ਹਜ਼ਾਰਾਂ ਲੋਕ ਰੋਜ਼ ਵੇਖਣ ਜਾਂਦੇ ਹਨ। ਸਾਡੇ ਦੇਸ਼ ਮੁਤਾਬਿਕ ਲੱਖਾਂ ਰੁਪਏ ਦੀ ਆਮਦਨੀ ਹੈ, ਸਿਰਫ਼ ਦੇਖਣ ਦੀ, ਜਿਸਨੂੰ ਆਜੜੀ ਨੇ ਉਂਞ ਹੀ ਸੁੱਟ ਦਿੱਤਾ ਸੀ, ਉਸਦੇ ਬੱਚੇ ਖੇਡਦੇ ਸਨ।

ਸੋ ਸਮਝ ਹੈ ਤਾਂ ਹੀਰਾ, ਹੀਰਾ ਹੈ, ਉਂਞ ਨਹੀਂ ਹੈ। ਸਮਝ ਹੈ ਤਾਂ ਪ੍ਰਮਾਤਮਾ, ਪ੍ਰਮਾਤਮਾ ਹੈ, ਜੇ ਸਮਝ ਨਹੀਂ ਤਾਂ ਪ੍ਰਮਾਤਮਾ, ਪ੍ਰਮਾਤਮਾ ਨਹੀਂ ਹੈ। ਖੇਡ ਸਾਰੀ ਸਮਝ ਦੀ ਹੈ।



# ਸਿੰਘ ਤੇ ਕੌਰ

ਸਾਡਾ ਅੱਧਾ ਨਾਮ ਤਾਂ ਕਲਗੀਧਰ ਪਾਤਸ਼ਾਹ ਨੇ ਆਪ ਰਖਿਆ ਹੈ ਅਤੇ ਅੱਧੇ ਨਾਮ ਦੀ ਚੋਣ ਤੁਸੀਂ ਆਪ ਕਰਦੇ ਹੋ। ਬਈ ਹੁਣ ਬੱਚੇ ਦਾ ਨਾਮ ਰੱਖਣਾ ਹੈ, ਤਾਂ ਸਿੰਘ ਤਾਂ ਗੁਰੂ ਨੇ ਰੱਖ ਹੀ ਦਿੱਤਾ ਹੈ। ਅੱਧਾ ਨਾਮ ਤੁਸੀਂ ਆਪ ਚੁਣ ਲਉ। ਪਰ ਬਦਕਿਸਮਤੀ ਹੈ, ਆਹ ਵੇਖ ਲਉ, ਵਿਆਹ ਸ਼ਾਦੀਆਂ ਦੇ ਜੋ ਕਾਰਡ ਛਪਦੇ ਹਨ, ਉਨ੍ਹਾਂ ਉਪਰ ਗੁਰੂ ਨੇ ਜੋ ਨਾਮ ਚੁਣਿਆ ਹੈ, ਉਹ ਤਾਂ ਹੈ ਹੀ ਨਹੀਂ। ਜਿਹੜੇ ਨਾਮ ਅਸੀਂ ਚੁਣੇ ਹਨ, ਉਹ ਹੀ ਹਨ। ਅਤੇ ਕਈ ਦਫ਼ਾ ਤਾਂ ਭੁਲੇਖਾ ਵੀ ਲੱਗ ਜਾਂਦਾ ਹੈ ਕਿ ਇਹਨਾਂ ਵਿਚੋਂ ਮੁੰਡਾ ਕਿਹੜਾ ਹੈ ਤੇ ਕੁੜੀ ਕਿਹੜੀ ਹੈ। ਜਦ ਇਹ ਲਿਖਿਆ ਹੁੰਦਾ ਹੈ ਕਿ ਮਨਜੀਤ ਦਾ ਵਿਆਹ ਸੁਰਜੀਤ ਨਾਲ। ਸੁਰਿੰਦਰ ਦਾ ਵਿਆਹ ਗੁਰਿੰਦਰ ਨਾਲ। ਦੱਸੋ ਹੁਣ ਇਹਨਾਂ ਵਿਚੋਂ ਮੁੰਡਾ ਕਿਸ ਨੂੰ ਆਖੀਏ। ਹੈਰਾਨਗੀ ਹੁੰਦੀ ਹੈ, ਜੋ ਨਾਮ ਗੁਰੂ ਨੇ ਚੁਣਿਆ ਹੈ, ਉਹ ਨਾਮ ਬੰਦੇ ਨੂੰ ਚੰਗਾ ਨਹੀਂ ਲੱਗਦਾ, ਤੇ ਜਿਸ ਨੂੰ ਗੁਰੂ ਦੀ ਚੋਣ, ਗੁਰੂ ਦੀ ਦਾਤ ਨਹੀਂ ਚੰਗੀ ਲੱਗਦੀ, ਇਥੋਂ ਹੀ ਪਤਾ ਲੱਗਦਾ ਹੈ ਕਿ ਤੁਹਾਡਾ ਗੁਰੂ ਨਾਲ ਕਿੰਨਾ ਕੁ ਪਿਆਰ ਹੈ। ਗੁਰੂ ਪ੍ਰਤੀ ਕਿੰਨੀ ਕੁ ਸ਼ਰਧਾ ਹੈ।





# ਤਾਲ ਮੇਲ

*'ਲੋਗਨ ਰਾਮੁ ਖਿਲਉਨਾ ਜਾਨਾਂ'*

(ਅੰਗ ੧੧੫੮)

ਕਬੀਰ ਜੀ ਕਹਿੰਦੇ ਹਨ, ਲੋਕਾਂ ਨੇ ਰੱਬ ਨੂੰ ਖਿਲਾਉਣਾ ਹੀ ਸਮਝ ਰਖਿਆ ਹੈ। ਆਮ ਮਨੁੱਖਾਂ ਵਾਸਤੇ ਸਾਰੇ ਧਾਰਮਿਕ ਕਰਮ ਸਮਾਂ ਪਾਸ ਕਰਨਾ ਹੈ। ਮੈਂ ਸੱਠ ਫ਼ੀਸਦੀ ਗੁਰਦੁਆਰੇ ਅਮਰੀਕਾ ਦੇ ਦੇਖੇ ਹਨ, ਜੋ ਇਕੱਠ ਹੁੰਦਾ ਹੈ, ਸਭ ਸੋਸ਼ਲ ਲੋਗ ਹੀ ਹੁੰਦੇ ਹਨ, ਕੋਈ ਧਾਰਮਿਕ ਨਹੀਂ। ਲੰਗਰ ਵਿਚ ਬੈਠ ਕੇ ਦੋ-ਦੋ ਘੰਟੇ ਗੱਪਾਂ ਮਾਰਨਗੇ ਤੇ ਜੇ ਕੀਰਤਨੀਆ ਕਿਤੇ ਪੰਜ ਮਿੰਟ ਉਪਰ ਲਗਾ ਦੇਵੇ ਤਾਂ ਕਹਿਣਗੇ ਕਿ ਪੰਜ ਮਿੰਟ ਜ਼ਿਆਦਾ ਕਿਉਂ ਲਗਾ ਦਿੱਤੇ। ਤੂੰ ਦੋ ਘੰਟੇ ਦਾ ਖਪਦਾ ਪਿਆ ਹੈਂ, ਥੱਲੇ ਲੰਗਰ ਹਾਲ ਵਿਚ, ਉਥੇ ਤੂੰ ਕੋਈ ਗਿਣਤੀ ਨਹੀਂ ਕੀਤੀ। ਥੱਲੇ ਦੋ ਘੰਟੇ ਇਸ ਤਰ੍ਹਾਂ ਲੰਘ ਗਏ ਜਿਵੇਂ ਦੋ ਸੈਕਿੰਡ। ਕਾਰਨ? ਉਥੇ ਗੱਲਾਂ ਕੀਤੀਆਂ ਸੋਸ਼ਲ, ਕਾਰੋਬਾਰੀ, ਨਿੰਦਾ-ਚੁਗਲੀ ਦੀਆਂ ਅਤੇ ਸੰਸਾਰੀ। ਨਿਰੰਕਾਰ ਦੀ ਗੱਲ ਨਾਲ ਤਾਲਮੇਲ ਨਹੀਂ ਬੈਠਦਾ। ਪਤਾ ਹੈ ਰੱਸ ਕਿੱਥੇ ਮਿਲਦਾ ਹੈ? ਜਿੱਥੇ ਤਾਲਮੇਲ ਬੈਠ ਜਾਏ। ਤਾਲਮੇਲ ਨਾ ਬੈਠੇ, ਰੱਸ ਨਹੀਂ ਮਿਲਦਾ। ਗੁਰਦੁਆਰੇ ਆ ਕੇ ਵੀ ਕੀਰਤਨ ਨਾਲ, ਬਾਣੀ ਵਿਚ ਮਨ ਨਹੀਂ ਜੁੜਦਾ। ਕਾਰਨ? ਤਾਲਮੇਲ ਨਹੀਂ ਬੈਠਦਾ। ਮੈਂ ਤਾਂ ਦੇਖਦਾ ਹਾਂ ਕਿ ਲੋਕੀਂ ਅਖੰਡ ਪਾਠ ਆਪਣੇ ਘਰ ਵਿਚ ਰੱਖ ਤਾਂ ਲੈਂਦੇ ਹਨ, ਪਰ ਉਸ ਕਮਰੇ ਵਿਚ ਵੜਨਾ ਹੀ ਭੁੱਲ ਜਾਂਦੇ ਹਨ ਕਿ ਕਿਧਰੇ ਸੁਣਨਾ ਨਾ ਪੈ ਜਾਏ, ਕਿਉਂ? ਬਾਣੀ ਨਾਲ ਤਾਲਮੇਲ ਨਹੀਂ ਬੈਠਦਾ। ਬਾਣੀ ਨਾਲ ਤਾਲਮੇਲ ਕਿਉਂ ਨਹੀਂ ਬੈਠਦਾ? ਕਿਉਂਕਿ ਬਾਣੀ ਨਿਰਵੈਰ ਦੀ ਹੈ, ਹਿਰਦਾ ਵੈਰ ਨਾਲ ਭਰਿਆ ਪਿਆ ਹੈ। ਬਾਣੀ ਸਮਦ੍ਰਿਸ਼ਟ ਦੀ ਹੈ, ਹਿਰਦਾ ਵਿਤਕਰਿਆਂ ਨਾਲ ਭਰਿਆ ਪਿਆ ਹੈ। ਬਾਣੀ ਨਿਰੰਕਾਰ ਦੀ ਹੈ, ਹਿਰਦਾ ਸੰਸਾਰੀ ਹੈ। ਇਕ ਗੰਦੇ ਗੀਤ ਨਾਲ ਤਾਲਮੇਲ ਬੈਠ ਜਾਂਦਾ ਹੈ। ਇਕ ਵਾਰੀ ਮੈਂ ਮਲੇਸ਼ੀਆ ਸਾਈਡ ਗਿਆ ਹੋਇਆ ਸੀ। ਉਥੇ ਗੁਰਦੁਆਰੇ ਜਿੱਥੇ ਗੁਰਮਤਿ ਸਮਾਗਮ ਸੀ, ਹੈਰਾਨਗੀ ਹੋਈ ਮੈਨੂੰ ਸੰਗਤ ਬਹੁਤ ਹੀ ਥੋੜ੍ਹੀ ਜਿਹੀ ਸੀ, ਉਂਝ ਦੋ-ਢਾਈ ਹਜ਼ਾਰ ਦਾ ਇਕੱਠ ਹੁੰਦਾ ਸੀ। ਪੂਰਾ ਇੰਤਜ਼ਾਮ ਸੀ, ਪਰ ਸੰਗਤ ਨਾ ਆਈ। ਚਾਰ-ਪੰਜ ਜੱਥੇ ਤੇ ਉਹ ਵੀ ਨਾਮਵਰ, ਦਰਬਾਰ ਸਾਹਿਬ ਤੋਂ ਵੀ ਕੁਝ ਪਹੁੰਚੇ ਹੋਏ ਸਨ। ਖ਼ੈਰ, ਮੈਂ ਆਪਣੀ ਹਾਜ਼ਰੀ ਭਰ ਕੇ ਗੁਰਦੁਆਰੇ ਤੋਂ ਜਾ ਰਿਹਾ ਸੀ, ਕਿਉਂਕਿ ਰਿਹਾਇਸ਼ ਦਾ ਇੰਤਜ਼ਾਮ ਕੁਝ ਦੂਰੀ 'ਤੇ ਸੀ। ਮੈਂ ਸੁਭਾਵਿਕ ਉਸ ਸੱਜਣ ਨੂੰ ਪੁੱਛ ਲਿਆ, ਜੋ ਮੈਨੂੰ ਛੱਡਣ

ਜਾ ਰਿਹਾ ਸੀ ਕਿ ਗੱਲ ਕੀ ਹੈ, ਬਈ ਅੱਜ ਸੰਗਤ ਕਿਉਂ ਨਹੀਂ ਆਈ? ਕਹਿਣ ਲੱਗਾ, ਅੱਜ ਦਲੇਰ ਮਹਿੰਦੀ ਆਇਆ ਹੋਇਆ ਹੈ, ਅੱਜ ਕੀਰਤਨ-ਕਥਾ ਕਿਸਨੇ ਸੁਣਨੀ ਹੈ। ਫਿਰ ਉਸਨੇ ਮੈਨੂੰ ਹੀ ਪੁੱਛ ਲਿਆ ਕਿ ਮਸਕੀਨ ਜੀ, ਐਸਾ ਕਿਉਂ ਹੋ ਜਾਂਦਾ ਹੈ? ਤੇ ਮੈਂ ਕਿਹਾ ਉਥੇ ਤਾਲਮੇਲ ਬੈਠ ਜਾਂਦਾ ਹੈ। ਹਿਰਦਾ ਕਾਮ ਨਾਲ ਭਰਿਆ ਪਿਆ ਹੈ, ਕਾਮ ਦੇ ਗੀਤ, ਤਾਲਮੇਲ ਬੈਠ ਗਿਆ। ਹਿਰਦਾ ਵਾਸ਼ਨਾ ਨਾਲ ਭਰਿਆ ਪਿਆ ਹੈ, ਵਾਸ਼ਨਾ ਦੇ ਭਰੇ ਹੋਏ ਗੰਦੇ ਗੀਤ, ਤਾਲਮੇਲ ਬੈਠ ਗਿਆ। ਜਿੱਥੇ ਤਾਲਮੇਲ ਬੈਠ ਗਿਆ, ਰੱਸ ਆ ਜਾਂਦਾ ਹੈ ਤੇ ਮਨੁੱਖ ਉਧਰ ਨੂੰ ਜਾਂਦਾ ਹੈ। ਅਕਸਰ ਮਨੁੱਖ ਗੁਰਦਵਾਰਿਆਂ ਵਿਚ ਸਿਰ ਢਾਹ ਕੇ ਬੈਠੇ ਹੁੰਦੇ ਹਨ। ਕਾਰਨ? ਤਾਲਮੇਲ ਨਹੀਂ ਬੈਠਦਾ। ਇਕ ਦਿਨ ਸਫ਼ਰ ਵਿਚ ਮੈਂ ਇਕ ਅਖ਼ਬਾਰ ਵਿਚ ਲਤੀਫ਼ਾ ਪੜ੍ਹ ਕੇ ਹੈਰਾਨ ਹੋਇਆ। ਉਹ ਲਿਖਦਾ ਹੈ, ਇਕ ਮਰੀਜ਼ ਡਾਕਟਰ ਕੋਲ ਆਇਆ, ਤੇ ਡਾਕਟਰ ਨੇ ਪੁੱਛਿਆ, ਕੀ ਤਕਲੀਫ਼ ਹੈ? ਮਰੀਜ਼ ਨੇ ਕਿਹਾ ਹੋਰ ਤਾਂ ਕੁਝ ਨਹੀਂ, ਸਿਰਫ਼ ਨੀਂਦਰ ਨਹੀਂ ਆਉਂਦੀ, ਕੋਈ ਦਵਾਈ ਦਿਉ। ਡਾਕਟਰ ਕਹਿੰਦਾ ਹੈ, ਤੂੰ ਗ਼ਲਤ ਜਗ੍ਹਾ 'ਤੇ ਆ ਗਿਆ ਹੈਂ। ਜੇ ਨੀਂਦਰ ਨਹੀਂ ਆਉਂਦੀ ਤਾਂ ਕਿਸੇ ਧਾਰਮਿਕ ਮੰਦਿਰ ਵਿਚ ਜਾ, ਕਥਾ ਸੁਣ, ਆਪੇ ਨੀਂਦਰ ਆ ਜਾਵੇਗੀ। ਜਿੱਥੇ ਤਾਲਮੇਲ ਨਾ ਬੈਠੇ, ਸਿਰ 'ਤੇ ਬੋਝ ਹੋ ਜਾਂਦਾ ਹੈ, ਰੱਸ ਨਹੀਂ ਬਣਦਾ, ਨੀਂਦਰ ਆਉਂਦੀ ਹੈ। ਅੰਮ੍ਰਿਤ ਵੇਲੇ ਮੈਂ ਦਰਬਾਰ ਸਾਹਿਬ ਵੀ ਵੇਖੇ ਹਨ ਲੋਕ ਸੁੱਤੇ ਹੋਏ। ਮੈਂ ਕਿਹਾ ਹੱਦ ਹੋ ਗਈ, ਤਿੰਨ ਵਜੇ ਉਠੇ ਹੋਣਗੇ, ਇਸ਼ਨਾਨ ਕੀਤਾ ਹੋਵੇਗਾ, ਆ ਗਏ ਹਨ ਆਸਾ ਦੀ ਵਾਰ ਦਾ ਕੀਰਤਨ ਸੁਣਨ, ਪਰ ਸੁੱਤੇ ਹਨ। ਜਿੱਥੇ ਤਾਲਮੇਲ ਨਾ ਬੈਠੇ, ਉਥੇ ਰੱਸ ਨਹੀਂ ਬਣਦਾ ਤੇ ਬੇ-ਰੱਸੀ ਵਿਚ ਮਨੁੱਖ ਬਹੁਤ ਸਮਾਂ ਨਹੀਂ ਬੈਠ ਸਕਦਾ।





# ਅਹੰਕਾਰ ਦੀ ਯਾਤਰਾ ਤੇ ਨਿਰੰਕਾਰ ਦੀ ਯਾਤਰਾ

ਦੋ ਤਰ੍ਹਾਂ ਦੀ ਮਨੁੱਖ ਦੀ ਜ਼ਿੰਦਗੀ ਹੋ ਸਕਦੀ ਹੈ–ਅਹੰਕਾਰ ਲਈ ਜਾਂ ਨਿਰੰਕਾਰ ਲਈ। ਅਹੰਕਾਰ ਲਈ ਜੀਣਾ ਕੀ ਹੈ? ਨੌ ਖੰਡ-ਪ੍ਰਿਥਮੀ ਮੈਨੂੰ ਜਾਣੇ, ਕਿ ਮੈਂ ਕੌਣ ਹਾਂ। ਅਹੰਕਾਰ ਦੀ ਇਹ ਮੰਗ ਹੁੰਦੀ ਹੈ। ਅਹੰਕਾਰ ਸਾਰੀ ਦੁਨੀਆਂ ਵਿਚ ਪ੍ਰਗਟ ਹੋਣਾ ਚਾਹੁੰਦਾ ਹੈ, ਕਿ ਮੈਂ ਹਾਂ, ਮੈਂ ਹਾਂ, ਇਹ ਸਾਰੀ ਦੁਨੀਆਂ ਜਾਣੇ। ਇਹ ਨਹੀਂ ਕਿ ਇਕ ਸ਼ਹਿਰ ਜਾਂ ਇਕ ਪ੍ਰਾਂਤ ਜਾਂ ਇਕ ਦੇਸ਼ ਦੇ ਲੋਗ ਮੈਨੂੰ ਜਾਨਣ।

*'ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ'॥*

(ਅੰਗ ੨)

ਅਤੇ ਸਾਰੇ ਮੇਰੇ ਨਾਲ ਮੇਰੇ ਪਿੱਛੇ ਚੱਲਣ। ਸਿਕੰਦਰ ਨੇ ਐਵੇਂ ਥੋੜ੍ਹੀ ਆਖਿਆ ਸੀ, ਕਿ ਮੈਂ ਸਾਰੀ ਦੁਨੀਆਂ ਜਿਤਣੀ ਹੈ ਤਾਂ ਕਿ ਮੈਨੂੰ ਸਾਰੀ ਦੁਨੀਆਂ ਜਾਣੇ ਕਿ ਮੈਂ ਕੌਣ ਹਾਂ। ਤੇ ਜੇ ਕੋਈ ਇਤਨੀ ਸ਼ਕਤੀ ਇਕੱਠੀ ਨਹੀਂ ਕਰ ਸਕਦਾ ਤਾਂ ਘੱਟ ਤੋਂ ਘੱਟ ਸਾਰਾ ਦੇਸ਼ ਮੈਨੂੰ ਜਾਣੇ। ਚਲੋ ਜੇ ਸਾਰਾ ਦੇਸ਼ ਨਹੀਂ ਤਾਂ ਸਾਰੀ ਕੌਮ, ਸਾਰਾ ਸ਼ਹਿਰ ਮੈਨੂੰ ਜਾਣੇ, ਤੇ ਜੇ ਇਤਨੀ ਵੀ ਕੋਈ ਸਮਰੱਥਾ ਨਹੀਂ ਪ੍ਰਗਟਾਅ ਸਕਿਆ ਤਾਂ ਸਾਰੀ ਬਰਾਦਰੀ, ਸਾਰਾ ਮੁਹੱਲਾ ਤਾਂ ਮੈਨੂੰ ਜਾਣੇ। ਜੇ ਇਤਨੇ ਲੋਕ ਵੀ ਮੇਰੇ ਪਿੱਛੇ ਨਹੀਂ ਆ ਸਕਦੇ ਤਾਂ ਪਰਿਵਾਰ ਦੇ ਮੈਂਬਰ ਤਾਂ ਮੇਰੇ ਹੀ ਪਿੱਛੇ ਚੱਲਣ। ਪਰ ਮੂਲ ਰੂਪ ਵਿਚ ਇਹ ਹੀ ਮੰਗ ਹੈ ਕਿ

*'ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ'॥*

ਇਹ ਸਭ ਅਹੰਕਾਰ ਦੀ ਯਾਤਰਾ ਹੈ।

ਇਕ ਦੂਸਰੀ ਯਾਤਰਾ ਹੈ ਨਿਰੰਕਾਰ ਦੀ। ਮੈਂ ਮਿੱਟ ਜਾਵਾਂ, ਨਿਰੰਕਾਰ ਪ੍ਰਗਟ ਹੋਵੇ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :-

*'ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ॥'*

(ਅੰਗ ੧੦੦੫)

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਕਹਿੰਦੇ ਹਨ ਕਿ

*'ਮੈਨੂੰ ਛੁਪੇ ਰਹਿਣ ਦੀ ਚਾਹ'*

ਮੈਂ ਤਾਂ ਛੁੱਪ ਜਾਣਾ ਚਾਹੁੰਦਾ ਹਾਂ, ਮਿੱਟ ਜਾਣਾ ਚਾਹੁੰਦਾ ਹਾਂ। ਮੈਨੂੰ ਕੋਈ ਭੁੱਖ ਨਹੀਂ

ਹੈ ਕਿ ਮੈਨੂੰ ਕੋਈ ਜਾਣੇ, ਇਕੋ ਭੁੱਖ ਹੈ ਕਿ ਮੈਂ ਤੈਨੂੰ ਜਾਣ ਜਾਵਾਂ। ਇਹ ਨਿਰੰਕਾਰ ਦੀ ਯਾਤਰਾ ਹੈ।

ਆਪਣੇ ਆਪ ਨੂੰ ਪ੍ਰਗਟ ਕਰਨ ਦੀ ਲਾਲਸਾ, ਪ੍ਰਭੂ ਨੂੰ ਪਿੱਛੇ ਸੁੱਟਣ ਦੀ ਗੱਲ ਹੈ। ਇਹ ਜੋ ਕੁਝ ਵੀ ਕਰੇਗਾ, ਦਾਨ, ਪੂਜਾ, ਪਾਠ ਪਰਉਪਕਾਰ, ਇਹ ਸਭ ਅਹੰਕਾਰ ਦੀ ਯਾਤਰਾ ਹੈ। ਇਕ ਆਪਣੇ ਆਪ ਨੂੰ ਮਿਟਾ ਕੇ ਪ੍ਰਮਾਤਮਾ ਨੂੰ ਪ੍ਰਗਟ ਕਰਨਾ, ਇਹ ਨਿਰੰਕਾਰ ਦੀ ਯਾਤਰਾ ਹੈ। ਸਾਰੇ ਸੰਸਾਰ ਨੂੰ ਇਨ੍ਹਾਂ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ-ਅਹੰਕਾਰ ਦੀ ਯਾਤਰਾ ਜਾਂ ਨਿਰੰਕਾਰ ਦੀ ਯਾਤਰਾ। ਨਿਰੰਕਾਰ ਦੀ ਯਾਤਰਾ ਤਾਂ ਕੋਈ ਵਿਰਲਾ ਹੀ ਕਰਦਾ ਹੈ, ਸਾਰੀ ਦੁਨੀਆਂ ਅਹੰਕਾਰ ਦੀ ਯਾਤਰਾ ਕਰਦੀ ਪਈ ਹੈ। ਬੀਜ ਮਿਟੇ ਨਾ ਤਾਂ ਬ੍ਰਿਛ ਨਹੀਂ ਬਣਦਾ। ਮਨੁੱਖ ਮਿਟੇ ਨਾ ਤਾਂ ਪ੍ਰਭੂ ਦਾ ਰੂਪ ਨਹੀਂ ਹੁੰਦਾ। ਨਿਰੰਕਾਰ ਦੀ ਯਾਤਰਾ ਵਿਚ ਆਪਣੇ ਆਪ ਨੂੰ ਮਿਟਾਣਾ ਪੈਂਦਾ ਹੈ। ਅਹੰਕਾਰ ਦੀ ਯਾਤਰਾ ਵਿਚ ਆਪਣੇ ਆਪ ਨੂੰ ਪ੍ਰਗਟ ਕਰਨਾ ਪੈਂਦਾ ਹੈ।



# ਚਿੱਤਰ - ਗੁਪਤ

ਚਿੱਤਰ ਗੁਪਤ ਸੰਸਕ੍ਰਿਤ ਦਾ ਸ਼ਬਦ ਹੈ। ਇਸ ਦੇ ਅੱਖਰੀ ਅਰਥ ਹਨ ਉਹ ਤਸਵੀਰ ਜਿਹੜੀ ਗੁਪਤ ਹੈ। ਤੁਸੀਂ ਮੈਨੂੰ ਵੇਖ ਰਹੇ ਹੋ, ਮੈਂ ਤੁਹਾਨੂੰ ਵੇਖ ਰਿਹਾ ਹਾਂ। ਇਹ ਪ੍ਰਗਟ ਚਿੱਤਰ ਹੈ, ਪਰ ਮੈਂ ਅੰਦਰੋਂ ਕੀ ਹਾਂ ਤੇ ਤੁਸੀਂ ਅੰਦਰੋਂ ਕੀ ਹੋ, ਨਾ ਮੈਨੂੰ ਪਤਾ ਹੈ ਤੇ ਨਾ ਹੀ ਤੁਹਾਨੂੰ ਪਤਾ ਹੈ। ਇਹ ਗੁਪਤ ਚਿੱਤਰ ਹੈ। ਬਾਹਰੋਂ ਚਿੱਤਰ ਬਹੁਤ ਸਾਫ਼ ਹੋ ਸਕਦਾ ਹੈ। ਕੱਪੜੇ ਸਾਫ਼ ਪਾਏ ਹਨ, ਮੂੰਹ-ਮੱਥਾ ਸਾਫ਼ ਹੈ, ਪਰ ਕੀ ਪਤਾ ਅੰਦਰੋਂ ਚਿੱਤਰ ਕੈਸਾ ਹੈ, ਕਿਉਂਕਿ ਹੈ ਹੀ ਗੁਪਤ। ਮਾਂ ਨੂੰ ਵੀ ਨਹੀਂ ਪਤਾ ਕਿ ਮੇਰੇ ਬੱਚੇ ਦਾ ਚਿੱਤਰ ਗੁਪਤ ਕੈਸਾ ਹੈ। ਪਤੀ ਨੂੰ ਵੀ ਨਹੀਂ ਪਤਾ ਕਿ ਪਤਨੀ ਦਾ ਚਿੱਤਰ ਗੁਪਤ ਕੈਸਾ ਹੈ ਅਤੇ ਪਤਨੀ ਨੂੰ ਵੀ ਨਹੀਂ ਪਤਾ ਕਿ ਪਤੀ ਅੰਦਰੋਂ ਕੀ ਹੈ। ਮੇਰੇ ਅੰਦਰ ਫੁਰਨੇ ਕੀ ਚਲਦੇ ਪਏ ਹਨ, ਤੁਹਾਨੂੰ ਕੀ ਪਤਾ। ਤੁਹਾਡੇ ਅੰਦਰ ਫੁਰਨੇ ਕੀ ਹਨ, ਮੈਨੂੰ ਕੀ ਪਤਾ। ਕੋਲ ਬੈਠੇ ਹੋਏ ਬੰਦੇ ਬਾਰੇ ਤੁਸੀਂ ਗ਼ਲਤ ਚਿਤਵਨੀ ਕਰ ਸਕਦੇ ਹੋ ਅਤੇ ਉਸਨੂੰ ਪਤਾ ਵੀ ਨਹੀਂ ਲਗੇਗਾ।



ਇਸ ਵਾਸਤੇ ਹਰ ਬੰਦੇ ਦੇ ਦੋ-ਦੋ ਰੂਪ ਹਨ। ਹੋ ਸਕਦਾ ਹੈ ਜਿਹੜਾ ਬਾਹਰੋਂ ਸ਼ਰੀਫ਼ ਦਿੱਸਦਾ ਹੋਵੇ, ਅੰਦਰੋਂ ਬਦਮਾਸ਼ ਹੋਵੇ। ਹੋ ਸਕਦਾ ਹੈ ਜਿਹੜਾ ਬਾਹਰੋਂ ਦਾਸ ਆਪਣੇ ਆਪ ਨੂੰ ਆਖਦਾ ਹੋਵੇ, ਅੰਦਰੋਂ ਅਹੰਕਾਰੀ ਹੋਵੇ। ਹੋ ਸਕਦਾ ਹੈ ਜਿਹੜਾ ਬਾਹਰੋਂ ਸਤਵਾਦੀ ਦਿੱਸਦਾ ਹੋਵੇ, ਅੰਦਰੋਂ ਪੱਕਾ ਝੂਠਾ ਤੇ ਫ਼ਰੇਬੀ ਹੋਵੇ। ਪਸ਼ੂ ਦੇ ਇਹ ਦੋ ਰੂਪ ਨਹੀਂ ਹੁੰਦੇ। ਕਾਇਨਾਤ ਦੇ ਅੰਦਰ ਸਿਰਫ਼ ਬੰਦਾ ਹੀ ਹੈ, ਜਿਸ ਦੇ ਦੋ ਰੂਪ ਹਨ। ਪਸ਼ੂ ਜੋ ਅੰਦਰੋਂ ਹਨ, ਉਹ ਹੀ ਬਾਹਰੋਂ ਹਨ। ਕੁੱਤਾ ਅੰਦਰੋਂ ਬਾਹਰੋਂ ਕੁੱਤਾ ਹੈ। ਸ਼ੇਰ ਅੰਦਰੋਂ ਬਾਹਰੋਂ ਸ਼ੇਰ ਹੈ। ਗਊ ਅੰਦਰੋਂ ਬਾਹਰੋਂ ਗਊ ਹੈ। ਸੱਪ ਅੰਦਰੋਂ ਬਾਹਰੋਂ ਸੱਪ ਹੈ। ਸੱਪ ਨੂੰ ਵੇਖਕੇ ਉਸਦੇ ਸੁਭਾਉ ਦਾ ਪਤਾ ਲੱਗ ਜਾਂਦਾ ਹੈ। ਸ਼ੇਰ ਨੂੰ ਵੇਖਕੇ ਉਸਦੀ ਫ਼ਿਤਰਤ ਦਾ ਪਤਾ ਲੱਗ ਜਾਂਦਾ ਹੈ। ਕੁੱਤੇ ਨੂੰ ਵੇਖਕੇ ਉਸਦੇ ਕਿਰਦਾਰ ਦਾ ਪਤਾ ਲੱਗ ਜਾਂਦਾ ਹੈ, ਪਰ ਬੰਦੇ ਨੂੰ ਵੇਖਕੇ ਪਤਾ ਹੀ ਨਹੀਂ ਚੱਲਦਾ ਕਿ ਇਹ ਅੰਦਰੋਂ ਕੀ ਹੈ ਤੇ ਬਾਹਰੋਂ ਕੀ ਹੈ। ਇਸ ਵਾਸਤੇ ਸਾਨੂੰ ਇਹ ਆਖਣ ਦੀ ਲੋੜ ਨਹੀਂ ਪੈਂਦੀ ਕਿ ਐ ਕੁੱਤੇ ਤੂੰ ਕੁੱਤਾ ਬਣ ਜਾ, ਐ ਗਊ ਤੂ ਗਊ ਬਣ ਜਾ, ਐ ਸੱਪ ਤੂੰ ਸੱਪ ਬਣ ਜਾ, ਐ ਸੂਰ ਤੂੰ ਸੂਰ ਬਣ ਜਾ, ਐ ਸ਼ੇਰ ਤੂੰ ਸ਼ੇਰ ਬਣ ਜਾ। ਪਰ ਐਸਾ ਰੋਜ਼ ਆਖਣਾ ਪੈਂਦਾ ਹੈ ਕਿ ਐ ਬੰਦੇ ਤੂੰ ਬੰਦਾ ਬਣ ਜਾ, ਐ ਇਨਸਾਨ ਤੂੰ ਇਨਸਾਨ ਬਣ ਜਾ, ਕਿਉਂਕਿ ਇਹ ਬਾਹਰੋਂ ਬੰਦਾ ਹੈ, ਅੰਦਰੋਂ ਨਹੀਂ ਹੈ, ਤੇ ਇਹ ਅੰਦਰੋਂ ਕੀ ਹੈ :-

'ਕਰਤੂਤਿ ਪਸੂ ਕੀ ਮਾਨਸ ਜਾਤਿ॥'

(ਅੰਗ ੨੬੭)

ਫ਼ਰਕ ਸਿਰਫ਼ ਇਤਨਾ ਹੈ ਕਿ ਅੱਜਕੱਲ ਜੰਗਲਾਂ ਵਿਚ ਪਸ਼ੂ ਘਟਦੇ ਜਾ ਰਹੇ ਹਨ, ਸ਼ਹਿਰਾਂ ਵਿਚ ਵੱਧਦੇ ਜਾ ਰਹੇ ਹਨ। ਚਾਰ ਪੈਰਾਂ ਵਾਲੇ ਜਾਨਵਰ ਘੱਟਦੇ ਜਾ ਰਹੇ ਹਨ, ਦੋ ਪੈਰਾਂ ਵਾਲੇ ਜਾਨਵਰ ਵੱਧਦੇ ਜਾ ਰਹੇ ਹਨ।

ਅੰਤਿਮ ਸਮੇਂ ਜਦੋਂ ਬਾਹਰਲੇ ਚਿੱਤਰ ਨੂੰ ਸਾੜ ਦਿੱਤਾ ਜਾਂਦਾ ਹੈ ਤਾਂ ਫਿਰ ਅੱਗੇ, ਜਿਹੜੀ ਗੁਪਤ ਤਸਵੀਰ ਹੈ, ਅੰਦਰ ਦੇ ਸੰਸਕਾਰਾਂ ਦਾ ਜੋ ਇਕੱਠ ਹੈ, ਉਹ ਹੀ ਜਾਂਦਾ ਹੈ। ਉਹ ਜੈਸਾ ਹੋਵੇਗਾ, ਵੈਸਾ ਹੀ ਮਨੁੱਖ ਨੂੰ ਜਨਮ ਮਿਲ ਜਾਵੇਗਾ। ਉਹ ਜਿਹੜਾ ਚਿੱਤਰ ਗੁਪਤ ਅੱਗੇ ਜਾਂਦਾ ਹੈ, ਉਸ ਨਾਲ ਹੀ ਨਿਬੇੜਾ ਹੋਣਾ ਹੈ।

'ਚਿਤ੍ਰ ਗੁਪਤੁ ਜਬ ਲੇਖਾ ਮਾਗਹਿ
ਤਬ ਕਉਣੁ ਪੜਦਾ ਤੇਰਾ ਢਾਕੈ।'

(ਅੰਗ ੬੧੬)

ਇਥੇ ਜੋ ਕੁਝ ਤੂੰ ਕਰਦਾ ਰਿਹਾ ਹੈਂ, ਉਸ 'ਤੇ ਪੜਦੇ ਪਾਂਦਾ ਰਿਹਾ ਹੈਂ। ਆਪਣੀਆਂ ਕਰਤੂਤਾਂ ਦਾ ਦੂਜਿਆਂ ਨੂੰ ਪਤਾ ਨਹੀਂ ਲੱਗਣ ਦਿੱਤਾ ਤੇ ਜਦ ਇਹ ਸਰੀਰ ਦਾ ਪੜਦਾ ਵੀ ਹਟ ਗਿਆ ਤੇ ਬਾਕੀ ਦੇ ਪੜਦੇ ਵੀ ਸੜ ਗਏ, ਤਾਂ ਦਸ ਫਿਰ ਅੱਗੇ ਹੁਣ ਕਿਸਨੇ ਪੜਦਾ ਪਾਣਾ ਹੈ। ਗੁਰੂ ਜੀ ਕਹਿੰਦੇ ਹਨ :

'ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥'

(ਅੰਗ ੪੭੧)

ਪ੍ਰਭੂ ਨੇ ਸਾਡੇ ਅੰਦਰੂਨੀ ਕਰਮਾਂ ਨੂੰ ਵੇਖਣਾ ਹੈ। ਇਸ ਲਈ ਸਾਨੂੰ ਆਪਣੇ ਚਿੱਤਰ-ਗੁਪਤ ਨੂੰ ਮੈਲਾ ਨਹੀਂ ਹੋਣ ਦੇਣਾ ਚਾਹੀਦਾ, ਭਾਵ ਕਿਸੇ ਦਾ ਬੁਰਾ ਨਹੀਂ ਸੋਚਣਾ ਚਾਹੀਦਾ, ਆਪਣੇ ਮਨ ਵਿਚ ਕਿਸੇ ਵੀ ਤਰ੍ਹਾਂ ਦੇ ਮਲੀਨ ਫੁਰਨੇ ਨਹੀਂ ਆਣ ਦੇਣੇ ਚਾਹੀਦੇ ਅਤੇ ਸਭ ਦਾ ਭਲਾ ਮੰਗਣਾ ਚਾਹੀਦਾ ਹੈ।

'ਨਾਨਕੁ ਨਾਮੁ ਚੜ੍ਹਦੀ ਕਲਾ
ਤੇਰੇ ਭਾਣੇ ਸਰਬਤ ਦਾ ਭਲਾ'



# ਸੰਕਲਪ-ਵਿਕਲਪ

ਹਰ ਇਕ ਮਨੁੱਖ ਦੇ ਹੱਥ ਦੋ ਹਨ, ਪੈਰ ਦੋ ਹਨ, ਕੰਨ ਦੋ ਹਨ, ਨਾਸਿਕਾ ਦੇ ਸੁਰਾਖ਼ ਵੀ ਦੋ ਹਨ। ਇਸੇ ਤਰ੍ਹਾਂ ਜ਼ਬਾਨ ਤਾਂ ਇਕ ਹੈ, ਪਰ ਕੰਮ ਦੋ ਕਰਦੀ ਹੈ, ਇਕ ਤਾਂ ਬੋਲਦੀ ਹੈ ਤੇ ਦੂਜਾ ਭੋਜਨ ਦਾ ਰੱਸ ਲੈਂਦੀ ਹੈ। ਇਸੇ ਤਰ੍ਹਾਂ ਮਨੁੱਖ ਦੇ ਮਨ ਵੀ ਦੋ ਹਨ - ਇਨ ਮਨ ਤੇ ਉਨ ਮਨ। ਇਕ ਮਨ ਸੰਕਲਪ ਪੈਦਾ ਕਰਦਾ ਹੈ, ਦੂਸਰਾ ਮਨ ਵਿਕਲਪ ਪੈਦਾ ਕਰਦਾ ਹੈ। ਸੰਕਲਪ ਇਨ ਮਨ ਤੋਂ ਪੈਦਾ ਹੋਇਆ, ਵਿਕਲਪ ਉਨ ਮਨ ਤੋਂ ਪੈਦਾ ਹੋ ਗਿਆ। ਸੰਕਲਪ ਦੇ ਸਾਹਮਣੇ ਹੀ ਵਿਕਲਪ ਖੜਾ ਹੈ। ਜੇ ਸੰਕਲਪ ਪੈਦਾ ਹੋਇਆ ਕਿ ਅੰਮ੍ਰਿਤ ਵੇਲੇ ਉਠਣਾ ਹੈ, ਨਾਮ ਜਪਣਾ ਹੈ। ਰਾਤ ਨੂੰ ਸੰਕਲਪ ਕਰ ਕੇ ਸੁੱਤਾ ਹੈ, ਪਰ ਸਵੇਰੇ ਅੰਮ੍ਰਿਤ ਵੇਲਾ ਹੋ ਗਿਆ ਹੈ, ਤੇ ਅੱਖ ਵੀ ਖੁਲ੍ਹ ਗਈ ਹੈ ਪਰ ਵਿਕਲਪ ਪੈਦਾ ਹੋ ਗਿਆ ਹੈ, ਕੱਲ ਦੇਖਾਂਗੇ। ਮੁਲਤਵੀ ਕਰਦੇ ਹਾਂ, ਕੱਲ 'ਤੇ ਸੁਟਦੇ ਹਾਂ। ਇਹ ਤਾਂ ਇਕ ਉਦਾਹਰਣ ਹੈ, ਪਰ ਹਰ ਵਕਤ ਮਨ ਦੋ ਫਾੜ ਹੁੰਦਾ ਹੈ, ਸੰਕਲਪ ਤੇ ਵਿਕਲਪ। ਸੰਕਲਪ ਹੈ ਚੋਰੀ ਕਰਨੀ ਹੈ, ਕਿਸੇ ਦੀ ਜੇਬ ਕੱਟਣੀ ਹੈ, ਕਿਸੇ ਨੂੰ ਠੱਗਣਾ ਹੈ, ਪਰ ਇਕ ਵਿਕਲਪ ਵੀ ਹੈ ਕਿ ਇਹ ਗੱਲ ਠੀਕ ਨਹੀਂ ਹੈ, ਕਿਸੇ ਨੂੰ ਧੋਖਾ ਦੇਣਾ ਇਹ ਠੀਕ ਨਹੀਂ ਹੈ। ਇਹ ਸੰਕਲਪ ਵਿਕਲਪ ਹਰ ਵਕਤ ਚਲਦੇ ਹਨ ਅਤੇ ਸੰਕਲਪ ਵਿਕਲਪ ਵਿਚੋਂ ਇਕ ਬਲਵਾਨ ਹੁੰਦਾ ਹੈ, ਇਕ ਕਮਜ਼ੋਰ ਹੁੰਦਾ ਹੈ। ਜੈਸੇ ਦੋ ਹੱਥਾਂ ਵਿਚ ਇਕ ਹੱਥ ਜ਼ਿਆਦਾ ਬਲਵਾਨ ਹੁੰਦਾ ਹੈ। ਕਿਸੇ ਦਾ ਸੱਜਾ ਹੱਥ ਜ਼ਿਆਦਾ ਕੰਮ ਕਰਦਾ ਹੈ, ਕਿਸੇ ਦਾ ਖੱਬਾ ਹੱਥ। ਕਿਸੇ ਦਾ ਖੱਬਾ ਹੱਥ ਸੋਹਣਾ ਕੰਮ ਕਰਦਾ ਹੈ, ਸੱਜਾ ਇਤਨਾ ਨਹੀਂ। ਖੱਬੇ ਹੱਥ ਨਾਲ ਕਈ ਬਹੁਤ ਸੋਹਣਾ ਲਿਖ ਲੈਂਦੇ ਹਨ, ਹਾਰਮੋਨੀਅਮ ਵੀ ਖੱਬੇ ਹੱਥ ਨਾਲ ਵਜਾ ਲੈਂਦੇ ਹਨ, ਪਰ ਸੱਜੇ ਨਾਲ ਨਹੀਂ। ਕਈ ਸਾਰਾ ਕੰਮ ਸੱਜੇ ਹੱਥ ਨਾਲ ਹੀ ਕਰਦੇ ਹਨ, ਖੱਬੇ ਨਾਲ ਨਹੀਂ ਕਰ ਸਕਦੇ। ਇਸੇ ਤਰ੍ਹਾਂ ਹੀ ਦੋ ਪੈਰਾਂ ਵਿਚੋਂ ਵੀ ਇਕ ਪੈਰ ਵਿਚ ਮਜ਼ਬੂਤੀ ਜ਼ਿਆਦਾ ਹੁੰਦੀ ਹੈ। ਇਸੇ ਹੀ ਤਰ੍ਹਾਂ ਸੰਕਲਪ ਤੇ ਵਿਕਲਪ ਵਿਚੋਂ ਇਕ ਬਲਵਾਨ ਤੇ ਦੂਸਰਾ ਕਮਜ਼ੋਰ ਹੁੰਦਾ ਹੈ। ਜੇ ਸੰਕਲਪ ਕਮਜ਼ੋਰ ਹੋਵੇ ਤੇ ਵਿਕਲਪ ਤਾਕਤਵਰ ਹੋਵੇ ਤਾਂ ਮਨੁੱਖ ਵਿਕਲਪ ਹੀ ਕਰੇਗਾ ਅਤੇ ਜੇ ਵਿਕਲਪ ਕਮਜ਼ੋਰ ਹੋਵੇ ਤੇ ਸੰਕਲਪ ਤਾਕਤਵਰ ਹੋਵੇ ਤਾਂ ਮਨੁੱਖ ਸੰਕਲਪ ਹੀ ਕਰੇਗਾ। ਜੇ ਕੋਈ ਨਿਰਮਲ ਕਰਮ ਕਰਨ ਦਾ ਸੰਕਲਪ ਹੈ, ਪਰ ਵਿਕਲਪ ਬਲਵਾਨ ਹੈ, ਤਾਂ ਮਨੁੱਖ ਨਿਰਮਲ ਕਰਮ ਕਰਨ ਤੋਂ ਵਾਂਝਾ ਰਹਿ ਜਾਵੇਗਾ। ਸੰਕਲਪ ਬੁਰੇ ਕਰਮ ਕਰਨ ਦਾ ਤਾਕਤਵਰ ਹੈ ਤੇ ਵਿਕਲਪ ਕਮਜ਼ੋਰ ਹੈ, ਤਾਂ ਮਨੁੱਖ ਬੁਰਾਈ

ਕਰ ਬੈਠਦਾ ਹੈ। ਰੋਜ਼ ਦਾ ਕੁਸੰਗ, ਗ਼ਲਤ ਪੁਸਤਕਾਂ ਦਾ ਪਾਠ-ਪਠਨ, ਗ਼ਲਤ ਸੁਸਾਇਟੀ, ਮਨੁੱਖ ਦੇ ਬੁਰੇ ਸੰਕਲਪ ਨੂੰ ਪ੍ਰਬਲ ਕਰਦੀ ਹੈ, ਤੇ ਮਨੁੱਖ ਰੋਜ਼-ਰੋਜ਼ ਬੁਰਾ ਹੁੰਦਾ ਜਾ ਰਿਹਾ ਹੈ। ਉਸ ਦੇ ਸ਼ੁਭ ਵਿਕਲਪ ਕਮਜ਼ੋਰ ਹੁੰਦੇ ਜਾਣਗੇ। ਐਸਾ ਤਾਂ ਕੋਈ ਠੱਗ, ਚੋਰ, ਕਾਤਿਲ ਜਾਂ ਡਕੈਤ ਨਹੀਂ, ਜਿਸਦੇ ਅੰਦਰ ਸੰਕਲਪ ਹੋਵੇ ਕਿ ਠੱਗੀ ਕਰਨੀ ਹੈ, ਕਤਲ ਕਰਨਾ ਹੈ ਤੇ ਵਿਕਲਪ ਨਾ ਪੈਦਾ ਹੋਵੇ, ਹੁੰਦਾ ਹੈ। ਅਤੇ ਐਸਾ ਕੋਈ ਸੰਤ ਨਹੀਂ ਹੈ, ਜਿਸ ਦੇ ਅੰਦਰ ਸ਼ੁਭ ਸੰਕਲਪ ਤਾਂ ਹੋਣ, ਪਰ ਬੁਰੇ ਵਿਕਲਪ ਨਾ ਪੈਦਾ ਹੁੰਦੇ ਹੋਵਣ। ਫ਼ਰਕ ਸਿਰਫ਼ ਇਤਨਾ ਹੈ ਕਿ ਸੰਤ ਇਸ ਵਾਸਤੇ ਸੰਤ ਦਿਖਾਈ ਦੇ ਰਿਹਾ ਹੈ, ਕਿਉਂਕਿ ਉਸਦੇ ਬੁਰੇ ਵਿਕਲਪ ਕਮਜ਼ੋਰ ਹਨ ਤੇ ਸ਼ੁਭ ਸੰਕਲਪ ਬਲਵਾਨ ਹਨ, ਪਰ ਠੱਗ, ਚੋਰ, ਦੁਸ਼ਟ ਇਸ ਵਾਸਤੇ ਦੁਸ਼ਟ ਹੈ, ਕਿਉਂਕਿ ਉਸਦੇ ਬੁਰੇ ਸੰਕਲਪ ਤਾਂ ਬਲਵਾਨ ਹਨ, ਪਰ ਸ਼ੁਭ ਵਿਕਲਪ ਕਮਜ਼ੋਰ ਹਨ। ਜੀਵਨ ਇਸ ਤਰ੍ਹਾਂ ਹੀ ਸੰਕਲਪ ਤੇ ਵਿਕਲਪ ਵਿਚ ਚਲਦਾ ਰਹਿੰਦਾ ਹੈ। ਜੇਕਰ ਕੋਈ ਬੁਰਾ ਸੰਕਲਪ ਪੈਦਾ ਹੋ ਗਿਆ ਹੈ ਤਾਂ ਉਸ ਬੁਰਾਈ ਨੂੰ ਰੋਕਣ ਵਾਸਤੇ ਵਿਕਲਪ ਚਾਹੀਦਾ ਹੈ ਅਤੇ ਜੇਕਰ ਇਹ ਵਿਕਲਪ ਬਲਵਾਨ ਹੋ ਗਿਆ ਤਾਂ ਮਨੁੱਖ ਬੁਰਾਈ ਨਹੀਂ ਕਰ ਸਕੇਗਾ। ਬੱਚ ਜਾਏਗਾ ਬੁਰਾਈ ਕਰਨ ਤੋਂ। ਜੇਕਰ ਕੋਈ ਚੰਗਾ ਸੰਕਲਪ ਪੈਦਾ ਹੋ ਗਿਆ ਹੋਵੇ ਤਾਂ ਮਨੁੱਖ ਨੂੰ ਚਾਹੀਦਾ ਹੈ ਕਿ ਤੁਰੰਤ ਹੀ ਕਰ ਲਵੇ, ਕਿਤੇ ਵਿਕਲਪ ਹਾਵੀ ਹੋ ਕੇ ਉਹ ਕੰਮ ਕਰਨ ਤੋਂ ਰੋਕ ਨਾ ਦੇਵੇ, ਪਰ ਜੇ ਮਾੜਾ ਸੰਕਲਪ ਪੈਦਾ ਹੋ ਗਿਆ ਹੈ, ਤਾਂ ਉਸ ਵਿਚ ਕੁਝ ਦੇਰੀ ਕਰ ਲੈ, ਸ਼ਾਇਦ ਸ਼ੁਭ ਵਿਕਲਪ ਤੈਨੂੰ ਬੁਰਾ ਕਰਨ ਤੋਂ ਰੋਕ ਦੇਵੇ।



ਮੈਂ ਇਕ ਲੇਖਕ ਦੀ ਆਪ ਬੀਤੀ ਪੜ੍ਹ ਰਿਹਾ ਸਾਂ, ਉਹ ਲਿਖਦਾ ਹੈ ਕਿ ਕਿਸੇ ਨੇ ਉਸਨੂੰ ਇਕ ਚਿੱਠੀ ਲਿਖੀ ਅਤੇ ਉਸ ਚਿੱਠੀ ਵਿਚ ਬੜੇ ਭੱਦੇ ਲਫ਼ਜ਼ ਅਤੇ ਨੁਕਤਾ-ਚੀਨੀ ਹੀ ਕੀਤੀ ਹੋਈ ਸੀ ਕਿ ਤੁਹਾਡਾ ਫ਼ਲਾਨਾ ਲੇਖ ਗ਼ਲਤ ਹੈ, ਤੁਸੀਂ ਜੋ ਫ਼ਲਾਨੀ ਲੇਖਣੀ ਲਿਖੀ ਹੈ, ਉਹ ਸਚਾਈ ਤੋਂ ਪਰੇ ਹੈ, ਤੁਸੀਂ ਮੂਰਖ ਹੋ, ਤੇ ਆਪਣੇ ਆਪ ਨੂੰ ਵਿਦਵਾਨ ਅਖਵਾਂਦੇ ਹੋ। ਤੁਸੀਂ ਇਹ ਗ਼ਲਤ ਲਿਖਿਆ ਹੈ, ਤੁਸੀਂ ਉਹ ਗ਼ਲਤ ਲਿਖਿਆ ਹੈ। ਗ਼ਰਜ਼ ਕਿ ਹਰ ਲਾਈਨ ਵਿਚ ਗਾਲ੍ਹਾਂ ਹੀ ਸਨ ਅਤੇ ਅਖ਼ੀਰ ਵਿਚ ਇਹ ਸੀ ਕਿ ਜੇ ਤੁਸੀਂ ਸੱਚ ਮੁੱਚ ਹੀ ਸਹੀ ਹੋ ਤਾਂ ਮੇਰੀ ਚਿੱਠੀ ਦਾ ਜਵਾਬ ਜ਼ਰੂਰ ਦਿਉ, ਨਹੀਂ ਤਾਂ ਮੈਂ ਸਮਝਾਂਗਾ ਕਿ ਤੁਸੀਂ ਕਾਇਰ ਹੋ। ਸਪੱਸ਼ਟ ਹੋ ਜਾਵੇਗਾ, ਤੁਸੀਂ ਗ਼ਲਤ ਹੋ।

ਇਹ ਲੇਖਕ ਲਿਖਦਾ ਹੈ ਕਿ ਮੈਂ ਉਸੇ ਵੇਲੇ ਹੀ ਬੈਠ ਗਿਆ, ਚਿੱਠੀ ਲਿਖਣ ਅਤੇ ਜਿਤਨੀਆਂ ਗਾਲ੍ਹਾਂ ਉਸਨੇ ਲਿਖੀਆਂ ਸਨ, ਮੈਂ ਉਸ ਤੋਂ ਵੀ ਵੱਧ ਉਸਨੂੰ ਲਿਖੀਆਂ। ਉਸਨੇ ਲਿਖਿਆ ਸੀ ਕਿ ਤੁਹਾਨੂੰ ਲਿਖਣ ਦਾ ਕੋਈ ਢੰਗ ਨਹੀਂ ਆਉਂਦਾ, ਮੈਂ ਲਿਖਿਆ ਕਿ ਤੈਨੂੰ ਪੜ੍ਹਨ ਦਾ ਢੰਗ ਨਹੀਂ ਆਉਂਦਾ। ਇਸ ਤਰ੍ਹਾਂ ਮੈਂ ਗਾਲ੍ਹ ਦਾ ਜਵਾਬ ਗਾਲ੍ਹ ਵਿਚ ਦਿੱਤਾ। ਚਿੱਠੀ ਲਿਖ ਦਿੱਤੀ, ਪਰ ਅਜੇ ਪੋਸਟ ਨਹੀਂ ਕੀਤੀ। ਰਾਤ ਪਈ ਰਹੀ, ਸਵੇਰੇ ਉਠਿਆ, ਜੋ

ਲਿਖਿਆ ਸੀ, ਮਨ ਉਸ ਨਾਲ ਸਹਿਮਤ ਨਹੀਂ ਹੋਇਆ, ਕਿ ਗਾਲ੍ਹਾਂ ਦਾ ਜਵਾਬ ਗਾਲ੍ਹਾਂ ਨਾਲ ਨਹੀਂ ਦੇਣਾ ਚਾਹੀਦਾ। ਫਿਰ ਮੈਂ ਦੁਬਾਰਾ ਚਿੱਠੀ ਲਿੱਖੀ, ਗਾਲ੍ਹਾਂ ਮੈਂ ਕੱਢ ਦਿੱਤੀਆਂ, ਪਰ ਅਲਫ਼ਾਜ਼ਾਂ ਵਿਚ ਸਖ਼ਤੀ ਸੀ। ਇਹ ਚਿੱਠੀ ਲਿਖਣ ਤੋਂ ਬਾਅਦ ਖ਼ਿਆਲ ਆਇਆ ਕਿ ਇਕ ਰਾਤ ਦੇਰੀ ਕਰਨ 'ਤੇ ਸਾਰੀਆਂ ਗਾਲ੍ਹਾਂ ਨਿਕਲ ਗਈਆਂ ਹਨ, ਇਕ ਦਿਨ ਹੋਰ ਰੱਖ ਲੈਂਦੇ ਹਾਂ, ਸ਼ਾਇਦ ਇਹ ਸਖ਼ਤੀ ਵੀ ਨਿਕਲ ਜਾਵੇ। ਫਿਰ ਸ਼ਾਮ ਨੂੰ ਇਕ ਹੋਰ ਚਿੱਠੀ ਲਿਖੀ ਤੇ ਇਹ ਸਖ਼ਤ ਬੋਲ ਵੀ ਕੱਢ ਦਿੱਤੇ, ਕੋਮਲਤਾ ਆ ਗਈ। ਉਹ ਕਹਿੰਦਾ ਮੈਂ ਲਿਖਿਆ ਕਿ ਮੈਨੂੰ ਜਿਤਨੀ ਅਕਲ ਸੀ, ਉਤਨਾ ਹੀ ਮੈਂ ਲਿਖਿਆ ਹੈ। ਠੀਕ ਹੈ, ਮੇਰੇ ਕੋਲੋਂ ਗ਼ਲਤ ਲਿਖਿਆ ਗਿਆ ਹੋਵੇਗਾ, ਮੈਂ ਮਾਫ਼ੀ ਮੰਗਦਾ ਹਾਂ।

ਕਾਸ਼! ਕਿਸੇ ਨੇ ਸਾਨੂੰ ਮੰਦਾ ਬੋਲਿਆ ਹੋਵੇ, ਗਾਲ੍ਹ ਕੱਢੀ ਹੋਵੇ ਤੇ ਅਸੀਂ ਕੁਝ ਦੇਰੀ ਕਰ ਲਈਏ, ਤਾਂ ਅਸੀਂ ਗਾਲ੍ਹਾਂ ਕਢਣ ਤੋਂ ਬੱਚ ਜਾਵਾਂਗੇ। ਲੜਾਈ ਝਗੜੇ ਤੋਂ ਬਚ ਜਾਵਾਂਗੇ, ਪਰ ਨਹੀਂ, ਅਸੀਂ ਤਤਛਿਨ ਕਰਦੇ ਹਾਂ। ਬੁਰਾਈ ਦਾ ਜਵਾਬ ਅਸੀਂ ਉਸੇ ਵੇਲੇ ਹੀ ਦਿੰਦੇ ਹਾਂ।

ਪਰ ਨੇਕੀ ਕਰਨ ਵਾਸਤੇ ਅਸੀਂ ਆਲਸ ਕਰ ਦੇਂਦੇ ਹਾਂ। ਬੁਰਾਈ ਵੇਲੇ ਅਸੀਂ ਸ਼ੇਰ ਬਣ ਜਾਂਦੇ ਹਾਂ, ਪਰ ਨੇਕੀ ਵੇਲੇ ਅਸੀਂ ਗਿੱਦੜ ਬਣ ਜਾਂਦੇ ਹਾਂ। ਬੁਰਾਈ ਵੇਲੇ ਅਸੀਂ ਸ਼ੇਰ ਦੀ ਤਰ੍ਹਾਂ ਤਾਕਤਵਰ ਹੋ ਕੇ ਉਸੇ ਵੇਲੇ ਬੁਰਾਈ ਕਰਦੇ ਹਾਂ, ਪਰ ਸ਼ੁਭ ਕੰਮ ਕਰਨਾ ਹੋਵੇ ਤਾਂ ਅਸੀਂ ਗਿੱਦੜ ਦੀ ਤਰ੍ਹਾਂ ਕਮਜ਼ੋਰ ਹੋ ਜਾਂਦੇ ਹਾਂ, ਬਈ ਫਿਰ ਕਰ ਲਵਾਂਗੇ। ਚਾਹੀਦਾ ਤਾਂ ਇਹ ਹੈ ਕਿ ਧਰਮ ਕਮਾਵਨ ਲੱਗਿਆਂ ਦੇਰ ਨਹੀਂ ਕਰਨੀ ਚਾਹੀਦੀ, ਪਰ ਪਾਪ ਕਰਨ ਲੱਗਿਆਂ ਕੁਝ ਦੇਰੀ ਕਰ ਲੈ, ਕੁਝ ਸੋਚ ਲੈ, ਸ਼ਾਇਦ ਬਚਾਅ ਹੋ ਜਾਏ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

*'ਨਹ ਬਿਲੰਬ ਧਰਮੰ ਬਿਲੰਬ ਪਾਪੰ॥'*

(ਅੰਗ ੧੩੫੪)

ਦੋ ਮਨਾਂ ਨੂੰ ਇਕ ਕਰ ਲਉ। ਇਕ ਮਨ ਤੋਂ ਮੁਰਾਦ ਹੈ ਕਿ, ਜੈਸਾ ਸੰਕਲਪ ਹੋਵੇ ਵੈਸਾ ਹੀ ਵਿਕਲਪ ਹੋਵੇ। ਸੰਕਲਪ ਤੇ ਵਿਕਲਪ ਇਕ ਹੋ ਜਾਣ। ਜੈਸੇ ਅਸੀਂ ਦੋ ਪੈਰਾਂ ਨੂੰ ਮਾਰਗ ਇਕ ਦੇਂਦੇ ਹਾਂ, ਇਹ ਨਹੀਂ ਕਿ ਸੱਜਾ ਪੈਰ ਸੱਜੇ ਪਾਸੇ ਜਾਏ ਤੇ ਖੱਬਾ ਪੈਰ ਖੱਬੇ ਪਾਸੇ ਜਾਏ। ਦੋ ਅੱਖਾਂ ਨੂੰ ਦ੍ਰਿਸ਼ਟੀ ਇਕ ਦੇਂਦੇ ਹਾਂ। ਦੋ ਕੰਨਾਂ ਨਾਲ ਸ਼ਬਦ ਇਕ ਸੁਣਦੇ ਹਾਂ। ਦੋ ਹੱਥਾਂ ਨਾਲ ਕੰਮ ਇਕ ਕਰਦੇ ਹਾਂ, ਇਸੇ ਤਰ੍ਹਾਂ ਦੋ ਮਨਾਂ ਨੂੰ ਇਕ ਕਰਨਾ ਹੈ। ਸੰਕਲਪ ਵਿਕਲਪ ਇਕ ਕਰਨੇ ਹਨ। ਸ਼ੁਭ ਸੰਕਲਪ ਤੇ ਸ਼ੁਭ ਵਿਕਲਪ ਤਾਕਤਵਰ ਕਰਨੇ ਹਨ। ਬੁਰੇ ਸੰਕਲਪ ਤੇ ਬੁਰੇ ਵਿਕਲਪ ਖ਼ਤਮ ਕਰਨੇ ਹਨ ਤਾਂਕਿ ਅਸੀਂ ਜੋ ਵੀ ਕਰੀਏ ਸ਼ੁਭ ਹੀ ਕਰੀਏ।



# ਸ਼ੱਕ-ਸ਼ਰਧਾ

ਸਤਿਸੰਗ ਕਰਦਿਆਂ ਕਰਦਿਆਂ ਜਿਸਦੀ ਭਾਵਨਾ ਰੋਜ਼-ਰੋਜ਼ ਵਧਦੀ ਜਾਵੇ, ਸ਼ਰਧਾ ਰੋਜ਼-ਰੋਜ਼ ਵੱਧਦੀ ਜਾਵੇ, ਸਮਝ ਲੈਣਾ ਚਾਹੀਦਾ ਹੈ ਕਿ ਨਫ਼ੇ ਵਿਚ ਹੈ ਅਤੇ ਜੇ ਸ਼ੱਕ ਵੱਧਦਾ ਜਾਵੇ, ਤਾਂ ਸਮਝ ਲਉ ਕਿ ਘਾਟੇ ਵਿਚ ਜਾ ਰਿਹਾ ਹੈ। ਇਹ ਹਿਸਾਬ ਰੋਜ਼-ਰੋਜ਼ ਲਾ ਲੈਣਾ ਚਾਹੀਦਾ ਹੈ। ਸ਼ਰਧਾ ਵੱਧਦੀ ਪਈ ਹੈ ਕਿ ਸ਼ੱਕ ਵੱਧਦਾ ਪਿਆ ਹੈ। ਆਮ ਮਨੁੱਖਾਂ ਅੰਦਰ ਸ਼ਰਧਾ ਵੀ ਹੈ ਤੇ ਸ਼ੱਕ ਵੀ ਹੈ। ਮਨੁੱਖ ਆਇਆ ਹੈ, ਗੁਰਦੁਆਰੇ ਸ਼ਰਧਾ ਕਰਕੇ, ਗੁਰੂ ਦੀ ਗੱਲ ਸੁਣਨ, ਪਰ ਸ਼ੱਕ ਵੀ ਹੈ, ਹਰ ਗੱਲ ਮੰਨੀ ਨਹੀਂ ਜਾ ਸਕਦੀ। ਸ਼ੱਕ-ਸ਼ਰਧਾ, ਸ਼ੱਕ-ਸ਼ਰਧਾ ਸਾਰੀ ਜ਼ਿੰਦਗੀ ਇਸ ਤਰ੍ਹਾਂ ਹੀ ਲੰਘ ਜਾਂਦੀ ਹੈ। ਸ਼ਰਧਾ ਕੀਤੀ ਇਕ ਕਦਮ ਅੱਗੇ, ਸ਼ੱਕ ਕੀਤਾ ਇਕ ਕਦਮ ਪਿੱਛੇ। ਕੋਈ ਬੰਦਾ ਰੋਜ਼ ਹੀ ਇਸ ਤਰ੍ਹਾਂ ਕਰੇ, ਤਾਂ ਕਿੱਥੇ ਪਹੁੰਚੇਗਾ, ਕਿਧਰੇ ਵੀ ਨਹੀਂ। ਮੈਂ ਹੱਥ ਜੋੜ ਕੇ ਪਹਿਲੇ ਮਾਫ਼ੀ ਮੰਗ ਲਵਾਂ, ਪੰਜਾਹ ਪੰਜਾਹ ਸਾਲ ਤੋਂ ਜਿਹੜੇ ਗੁਰਦੁਆਰੇ ਆ ਰਹੇ ਹਨ ਅਤੇ ਬੁੱਢੇ ਹੋ ਗਏ ਹਨ, ਪੰਜਾਹ ਸਾਲ ਪਹਿਲਾਂ ਜਿਥੋਂ ਚੱਲੇ ਸਨ, ਅੱਜ ਵੀ ਉਥੇ ਹੀ ਹਨ। ਮਜ਼ਾਲ ਹੈ, ਇਕ ਕਦਮ ਵੀ ਅੱਗੇ ਗਏ ਹੋਵਣ। ਸ਼ਰਧਾ ਪੈਦਾ ਹੋਈ, ਇਹ ਸਤਸੰਗ ਵਿਚ ਬੈਠਾ ਹੈ। ਸ਼ੱਕ ਪੈਦਾ ਹੋਇਆ ਇਹ ਕੁਸੰਗਤ ਵਿਚ ਜਾ ਬੈਠਾ ਹੈ। ਗੁਸਤਾਖ਼ੀ ਮੁਆਫ਼, ਜੋ ਕਿਸੇ ਵਕਤ ਦਾਨ ਪਿਆ ਕਰਦਾ ਹੈ, ਉਹ ਹੀ ਕਿਸੇ ਵਕਤ ਬੇਈਮਾਨੀ ਪਿਆ ਕਰਦਾ ਹੈ। ਜੋ ਕਿਸੇ ਵਕਤ ਦਇਆ ਪਿਆ ਕਰਦਾ ਹੈ, ਉਹੀ ਕ੍ਰੋਧੀ ਹੈ। ਹੈਰਾਨੀ ਹੈ ਕਿ ਵੱਡੇ-ਵੱਡੇ ਦਾਨੀ, ਬੇਈਮਾਨ ਦੇਖੇ ਗਏ ਹਨ। ਸ਼ਰਧਾ ਪੈਦਾ ਹੋਈ, ਗੁਰੂ ਦੇ ਸ਼ਬਦ ਗਾ ਰਿਹਾ ਹੈ, ਗੁਰੂ ਦੇ ਸ਼ਬਦ ਸੁਣ ਰਿਹਾ ਹੈ, ਪਰ ਸ਼ੱਕ ਪੈਦਾ ਹੋਇਆ, ਗੰਦੇ ਗੀਤ ਆਲਾਪ ਰਿਹਾ ਹੈ। ਗੰਦੇ ਗੀਤ ਸੁਣ ਰਿਹਾ ਹੈ। ਸ਼ਰਧਾ ਪੈਦਾ ਹੋਈ, ਬਾਣੀ ਪੜ੍ਹ ਰਿਹਾ ਹੈ, ਸ਼ੱਕ ਪੈਦਾ ਹੋਇਆ ਗੰਦੇ ਨਾਵਲ ਪੜ੍ਹ ਰਿਹਾ ਹੈ। ਹੈਰਾਨੀ ਦੀ ਗੱਲ ਹੈ, ਜਿਨ੍ਹਾਂ ਦੇ ਹੱਥ ਵਿਚ ਗੁਟਕੇ ਹੁੰਦੇ ਹਨ, ਸੁਖਮਨੀ ਸਾਹਿਬ ਦੇ, ਉਨ੍ਹਾਂ ਦੇ ਹੱਥਾਂ ਵਿਚ ਹੀ ਫ਼ਿਲਮੀ ਮੈਗਜ਼ੀਨ ਦੇਖੀਦੇ ਹਨ ਅਤੇ ਸਾਰੀ ਜ਼ਿੰਦਗੀ ਇਸੇ ਤਰ੍ਹਾਂ ਹੀ ਲੰਘ ਜਾਂਦੀ ਹੈ, ਸ਼ੱਕ ਤੇ ਸ਼ਰਧਾ ਵਿਚ। ਇਕ ਕਦਮ ਅੱਗੇ, ਇਕ ਕਦਮ ਪਿੱਛੇ ਤੇ ਮਨੁੱਖ ਕਿਧਰੇ ਵੀ ਨਹੀਂ ਪਹੁੰਚਦਾ ਅਤੇ ਇਹ ਸ਼ਰਧਾ, ਇਹ ਭਰੋਸਾ ਹੀ ਤਾਂ ਬੜੀ ਔਖੀ ਗੱਲ ਹੈ।

*'ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥'*

(ਅੰਗ ੨੮੫)

# ਨਰ-ਨਾਰੀ

ਪ੍ਰਮਾਤਮਾ ਨੇ ਨਰ ਨੂੰ ਨਾਰੀ ਨਾਲੋਂ ਜ਼ਿਆਦਾ-ਖ਼ੂਬਸੂਰਤ ਬਣਾਇਆ ਹੈ। ਆਦਮੀ ਦੇ ਚਿਹਰੇ 'ਤੇ ਦਾੜ੍ਹੀ ਆਦਮੀ ਦਾ ਸੁਹੱਪਣ ਹੈ। ਪਰਮਾਤਮਾ ਨੇ ਮੋਰ ਨੂੰ ਜਿਤਨਾ ਖ਼ੂਬਸੂਰਤ ਬਣਾਇਆ ਹੈ, ਮੋਰਨੀ ਨੂੰ ਨਹੀਂ। ਮੁਰਗੇ ਦੀ ਜਿਤਨੀ ਖ਼ੂਬਸੂਰਤੀ ਹੈ, ਮੁਰਗ਼ੀ ਉਸ ਦੇ ਸਾਹਮਣੇ ਫਿੱਕੀ ਪੈ ਜਾਂਦੀ ਹੈ। ਬੱਬਰ ਸ਼ੇਰ, ਜਿਸ ਦੀ ਗਰਦਨ 'ਤੇ ਇਤਨੇ ਲੰਬੇ-ਲੰਬੇ ਵਾਲ ਹਨ, ਸ਼ੇਰਨੀ ਉਸ ਦੇ ਸਾਮਹਣੇ ਕੁਝ ਵੀ ਨਹੀਂ ਲੱਗਦੀ। ਇਸੇ ਤਰ੍ਹਾਂ ਨਰ ਚਿੜੇ ਦੇ ਸਾਹਮਣੇ ਮਾਦਾ ਚਿੜੀ, ਨਰ ਤੋਤੇ ਦੇ ਸਾਹਮਣੇ ਮਾਦਾ ਤੋਤਾ ਦੀ ਖ਼ੂਬਸੂਰਤੀ ਘੱਟ ਹੈ। ਕਾਇਨਾਤ ਦੇ ਅੰਦਰ ਪ੍ਰਮਾਤਮਾ ਨੇ ਨਰ ਨੂੰ ਮਾਦਾ ਦੇ ਮੁਕਾਬਲੇ ਜ਼ਿਆਦਾ ਸ਼ਿੰਗਾਰਿਆ ਹੈ, ਇਸੇ ਲਈ ਔਰਤਾਂ ਆਪਣੇ ਚਿਹਰੇ 'ਤੇ ਤਰ੍ਹਾਂ ਤਰ੍ਹਾਂ ਦੇ ਸ਼ਿੰਗਾਰ ਕਰ ਕੇ ਸੁੰਦਰ ਦਿੱਖਣ ਦਾ ਯਤਨ ਕਰਦੀਆਂ ਹਨ, ਪਰ ਪੁਰਸ਼ਾਂ ਦੇ ਚਿਹਰੇ 'ਤੇ ਦਾੜ੍ਹੀ ਹੈ, ਇਸ ਲਈ ਪੁਰਸ਼ਾਂ ਨੂੰ ਬਾਹਰੋਂ ਕਿਸੇ ਸ਼ਿੰਗਾਰ ਦੀ ਲੋੜ ਨਹੀਂ ਰਹਿੰਦੀ। ਵਿਪਰੀਤ ਦੀ ਕਸ਼ਿਸ਼ ਕਰਕੇ ਕਈ ਦਫ਼ਾ ਔਰਤਾਂ ਪੁਰਸ਼ਾਂ ਵੱਲ ਆਕਰਸ਼ਤ ਹੋ ਕੇ ਪੁਰਸ਼ਾਂ ਵਾਲੇ ਕੱਪੜੇ ਪਹਿਨਣ ਲੱਗ ਪੈਂਦੀਆਂ ਹਨ ਤੇ ਪੁਰਸ਼ਾਂ ਵਾਂਗ ਦਿਖਣ ਦੀ ਕੋਸ਼ਿਸ਼ ਕਰਦੀਆਂ ਹਨ ਤੇ ਪੁਰਸ਼ ਔਰਤ ਤੋਂ ਆਕਰਸ਼ਤ ਹੋ ਕੇ ਆਪਣੀ ਦਾੜ੍ਹੀ ਮੁੰਨਾ ਕੇ ਔਰਤਾਂ ਵਾਂਗ ਦਿੱਖਣ ਦੀ ਕੋਸ਼ਿਸ਼ ਕਰਦੇ ਹਨ।

ਜਿਸ ਪੁਰਸ਼ ਦੇ ਚਿਹਰੇ 'ਤੇ ਦਾੜ੍ਹੀ ਨਾ ਆਵੇ, ਉਸ ਨੂੰ ਖੋਦਾ ਕਹਿੰਦੇ ਹਨ। ਖੋਦਾ ਬੰਦਾ ਦਾੜ੍ਹੀ ਨਾ ਆਉਣ ਕਰਕੇ ਸ਼ਰਮਸਾਰੀ ਜਿਹੀ ਮਹਿਸੂਸ ਕਰਦਾ ਹੈ ਅਤੇ ਅਕਸਰ ਕਿਸੇ ਅਜਿਹੀ ਦਵਾਈ ਦੀ ਤਲਾਸ਼ ਵਿਚ ਰਹਿੰਦਾ ਹੈ, ਜਿਸ ਨਾਲ ਕਿ ਦਾੜ੍ਹੀ ਆ ਜਾਵੇ। ਕਮਾਲ ਦੀ ਗੱਲ ਹੈ ਕਿ ਜੇ ਦਾੜ੍ਹੀ ਨਾ ਆਵੇ ਤਾਂ ਦਵਾਈ ਲੱਭਦਾ ਹੈ, ਤੇ ਜੇ ਦਾੜ੍ਹੀ ਆ ਜਾਏ ਤਾਂ ਨਾਈ ਲੱਭਦਾ ਹੈ।

ਕਦੀ ਕਿਸੇ ਮੋਰ ਨੇ ਨਹੀਂ ਕਿਹਾ ਕਿ ਮੇਰੇ ਲੰਬੇ-ਲੰਬੇ ਪੰਖ ਕੱਟ ਕੇ ਮੈਨੂੰ ਮੋਰਨੀ ਵਰਗਾ ਬਣਾ ਦਿਉ। ਕਿਸੇ ਸ਼ੇਰ ਨੇ ਨਹੀਂ ਕਿਹਾ ਕਿ ਮੇਰੇ ਵਾਲ ਕੱਟ ਕੇ ਮੈਨੂੰ ਸ਼ੇਰਨੀ ਵਰਗਾ ਬਣਾ ਦਿਉ, ਪਰ ਇਕ ਮਨੁੱਖ ਹੀ ਹੈ, ਜੋ ਦਾੜ੍ਹੀ ਕੱਟਾ ਕੇ, ਨਾਰੀ ਵਰਗਾ ਬਣਦਾ ਹੈ।



# ਕਰਮ I

ਇਹ ਜੀਵ ਰੂਪੀ ਪੰਛੀ ਚਹੁੰ ਦਿਸ਼ਾਵਾਂ ਵਿਚ ਉਡਾਰੀਆਂ ਲਾਉਂਦੇ ਹਨ। ਕਦੀ ਕਿਸੇ ਸ਼ਹਿਰ, ਕਦੀ ਕਿਸੇ ਸ਼ਹਿਰ। ਕਦੀ ਕਿਸੇ ਮੁਲਕ, ਕਦੀ ਕਿਸੇ ਮੁਲਕ ਭਟਕਦੇ ਰਹਿੰਦੇ ਹਨ, ਪਰੰਤੂ ਸਾਹਿਬ ਕਹਿੰਦੇ ਹਨ ਕਿ ਜਿਤਨਾ ਉੱਡਦੇ ਹਨ, ਜਿਤਨਾ ਭਟਕਦੇ ਹਨ, ਉਤਨੇ ਹੀ ਦੁੱਖੀ ਹੁੰਦੇ ਹਨ। ਐ ਮਨੁੱਖ, ਤੂੰ ਚਾਹੇ ਸਾਰੇ ਖੰਡਾਂ, ਬ੍ਰਹਮੰਡਾਂ ਦਾ ਭਰਮਣ ਕਰ ਆ, ਤੇਰੇ ਕਰਮ ਤੇਰੇ ਨਾਲ ਹੀ ਜਾਣਗੇ। ਹਰ ਜਗ੍ਹਾ ਤੇਰੇ ਕਰਮ ਹੀ ਫਲੀਭੂਤ ਹੋਣਗੇ। ਹਰ ਜਗ੍ਹਾ ਤੇਰਾ ਉੱਦਮ, ਤੇਰੀ ਮਿਹਨਤ ਫਲੀਭੂਤ ਨਹੀਂ ਹੋਵੇਗੀ। ਇਕ ਆਮ ਕਹਾਵਤ ਹੈ, ਕਿ ਜੋ ਦਿੱਲੀ ਭੈੜ ਹੈ, ਉਹ ਹਰਿਦਵਾਰ ਵੀ ਭੈੜ ਹੈ। ਭਾਵ ਜਿਨ੍ਹਾਂ ਦੀ ਪ੍ਰਾਲਬੱਧ ਦਿੱਲੀ ਚੰਗੀ ਨਹੀਂ ਸੀ, ਉਨ੍ਹਾਂ ਦੀ ਪ੍ਰਾਲਬੱਧ ਹਰਿਦਵਾਰ ਵੀ ਚੰਗੀ ਨਹੀਂ ਹੋਵੇਗੀ। ਜੇਕਰ ਕਰਮ ਠੀਕ ਨਹੀਂ ਤਾਂ ਫਲ ਬੁਰਾ ਮਿਲੇਗਾ। ਕਰਮ ਠੀਕ ਨਹੀਂ, ਤਾਂ ਦੁੱਖ ਹੀ ਮਿਲੇਗਾ। ਚਾਹੇ ਉਹ ਕਿਧਰੇ ਵੀ ਬੈਠਾ ਹੋਵੇ, ਕਰਮ ਨੇ ਤਾਂ ਆਪਣਾ ਫਲ ਦੇਣਾ ਹੀ ਹੈ। ਕਈ ਵਾਰ ਮਨੁੱਖ ਸੋਚਦਾ ਹੈ ਕਿ ਇਸ ਸ਼ਹਿਰ ਵਿਚ ਮੈਨੂੰ ਸੁੱਖ ਨਹੀਂ ਮਿਲਿਆ, ਸ਼ਾਇਦ ਉਸ ਸ਼ਹਿਰ ਵਿਚ ਸੁੱਖ ਮਿਲ ਜਾਏ। ਇਸ ਦੇਸ਼ ਵਿਚ ਸੁੱਖ ਨਹੀਂ ਮਿਲਿਆ, ਸ਼ਾਇਦ ਉਸ ਦੇਸ਼ ਵਿਚ ਸੁੱਖ ਮਿਲ ਜਾਏ, ਪਰ ਸੁੱਖ ਦੁੱਖ ਤਾਂ ਕਰਮਾਂ ਦੇ ਬੀਜ ਤੋਂ ਨਿਕਲਦੇ ਹਨ। ਅਮਰੀਕਾ ਵਿਚ ਵੀ ਮੰਗਦੇ ਹੋਏ ਭਿਖਾਰੀ ਮਿਲਦੇ ਹਨ। ਅਮਰੀਕਾ ਵਿਚ ਵੀ ਫੁੱਟਪਾਥਾਂ ਦੇ ਉੱਤੇ ਸੁੱਤੇ ਹੋਏ ਲੋਕ ਮਿਲਦੇ ਹਨ। ਖ਼ੁਦਕਸ਼ੀ ਲੋਕ ਉਧਰ ਵੀ ਕਰਦੇ ਹਨ। ਦੁੱਖਾਂ ਤੋਂ ਸਤਾਏ ਹੋਏ ਅਪਸੈੱਟ ਮਨੁੱਖ ਮਿਲਦੇ ਹਨ। ਦੁਨੀਆਂ ਦਾ ਸਭ ਤੋਂ ਅਮੀਰ ਦੇਸ਼ ਹੈ, ਪਰ ਉਥੇ ਵੀ ਲੋਕ ਦੁੱਖੀ ਹਨ। ਮੁਲਕ ਦੇ ਬਦਲਦਿਆਂ ਪ੍ਰਾਲਬੱਧ ਨਹੀਂ ਬਦਲਦੀ, ਦੁੱਖ-ਸੁੱਖ ਨਹੀਂ ਬਦਲਦੇ। ਇਹ ਤਾਂ ਕਰਮਾਂ ਅਨੁਸਾਰ ਹੀ ਮਿਲਦੇ ਹਨ, ਤੇ ਕਿਧਰੇ ਵੀ ਚਲੇ ਜਾਈਏ, ਕਰਮ ਤਾਂ ਨਾਲ ਹੀ ਜਾਣਗੇ। ਮਨੁੱਖ ਜੋ ਕਰਮ ਕਰਦਾ ਹੈ, ਭਾਰਤ ਵਿਚ ਵੀ ਉਸਦਾ ਉਹੀ ਫਲ ਮਿਲਦਾ ਹੈ ਤੇ ਕਿਸੇ ਹੋਰ ਮੁਲਕ ਵਿਚ ਵੀ ਉਹ ਹੀ ਫਲ ਮਿਲੇਗਾ। ਸ਼ੁਭ ਕਰਮ ਹਨ ਤਾਂ ਇਸਦਾ ਫਲ ਇਸਨੂੰ ਆਪਣੇ ਦੇਸ਼ ਵਿਚ ਵੀ ਮਿਲ ਜਾਵੇਗਾ, ਵਿਦੇਸ਼ ਵਿਚ ਵੀ ਮਿਲ ਜਾਵੇਗਾ। ਹਰ ਸ਼ਹਿਰ ਵਿਚ ਮਿਲ ਜਾਵੇਗਾ, ਹਰ ਥਾਂ 'ਤੇ ਮਿਲ ਜਾਵੇਗਾ। ਪਰ ਜੇ ਕਰਮ ਠੀਕ ਨਹੀਂ ਤਾਂ ਚੋਗਾ ਚੁਗਣ ਲਈ ਸਾਰੇ ਬ੍ਰਹਿਮੰਡ ਦਾ ਭਰਮਣ ਕਰ ਲੈ, ਦੁੱਖ ਹੀ ਮਿਲੇਗਾ। ਭਟਕਣਾ ਹੀ ਮਿਲੇਗੀ। ਐ ਮਨੁੱਖ! ਮਤਾਂ ਕਿਤੇ ਤੂੰ ਸੋਚ ਲਵੇਂ ਕਿ ਔਹ ਮੁਲਕ ਤੈਨੂੰ ਸੁੱਖ ਦੇਵੇਗਾ, ਨਹੀਂ ਤੇਰੇ ਕਰਮ ਹੀ ਤੈਨੂੰ ਸੁੱਖ ਦੇਣਗੇ। ਫਲਾਣਾ ਸ਼ਹਿਰ

ਤੈਨੂੰ ਸੁੱਖ ਦੇਵੇਗਾ, ਕਤਈ ਨਹੀਂ, ਤੇਰੇ ਕੀਤੇ ਹੋਏ ਕਰਮ ਤੈਨੂੰ ਸੁੱਖ ਦੇਣਗੇ। ਕਰਮ ਗ਼ਲਤ ਕੀਤੇ ਹਨ, ਕਿਧਰੇ ਵੀ ਚਲਾ ਜਾ, ਦੁੱਖ ਹੀ ਦੁੱਖ ਮਿਲੇਗਾ, ਨਿਰਾਸ਼ਾ ਹੀ ਪੱਲੇ ਪਵੇਗੀ। ਕਰਮ ਠੀਕ ਹਨ ਤਾਂ ਕਿਧਰੇ ਵੀ ਚਲਾ ਜਾ, ਸੁੱਖ ਹੀ ਸੁੱਖ ਮਿਲੇਗਾ। ਕਾਮਯਾਬੀ ਹੀ ਮਿਲੇਗੀ। ਮੂਲ ਗੱਲ ਕਰਮਾਂ ਦੀ ਹੈ।

ਦੁੱਖ-ਸੁੱਖ ਨੂੰ ਇਕ ਫਲ ਮੰਨਿਆ ਗਿਆ ਹੈ। ਦੁੱਖ ਸੁੱਖ ਦਾ ਬੀਜ ਕਰਮ ਹੈ। ਅਸੀਂ ਜੋ ਵੀ ਕਰਮ ਕਰਦੇ ਹਾਂ, ਉਸ ਨੂੰ ਦੁੱਖ ਜਾਂ ਸੁੱਖ ਦੇ ਫਲ ਲੱਗਦੇ ਹਨ। ਇਕ ਵਾਰ ਮੈਂ ਇੰਗਲੈਂਡ ਦੇ ਇਕ ਗੁਰਦੁਆਰਾ ਸਾਹਿਬ ਵਿਖੇ ਕੁਝ ਦਿਨਾਂ ਤੋਂ ਕਰਮ ਫ਼ਿਲਾਸਫ਼ੀ 'ਤੇ ਵੀਚਾਰਾਂ ਸੰਗਤਾਂ ਸਾਹਮਣੇ ਰੱਖ ਰਿਹਾ ਸੀ। ਅਗਲੇ ਦਿਨ ਸਵੇਰੇ-ਸਵੇਰੇ ਕੁਝ ਨੌਜੁਆਨ ਮੇਰੇ ਕਮਰੇ ਵਿਚ ਆਏ। ਉਨ੍ਹਾਂ ਦੇ ਨਾਲ ਇਕ ਕੁਝ ਦਿਨਾਂ ਦਾ ਅਪੰਗ ਬੱਚਾ ਵੀ ਸੀ। ਉਹ ਆ ਕੇ ਬੋਲਣ ਲੱਗ ਪਏ, ਕਿ ਤੁਹਾਡੀ ਕਰਮ ਫ਼ਿਲਾਸਫ਼ੀ ਗ਼ਲਤ ਹੈ, ਝੂਠੀ ਹੈ। ਤੁਸੀਂ ਇਤਨੇ ਦਿਨਾਂ ਤੋਂ ਆਪਣਾ ਅਤੇ ਸੰਗਤ ਦਾ ਸਮਾਂ ਬਰਬਾਦ ਕਰ ਰਹੇ ਹੋ। ਦੱਸੋ, ਇਸ ਬੱਚੇ ਨੇ ਕੀ ਗ਼ਲਤ ਕਰਮ ਕੀਤਾ ਹੈ, ਜੋ ਜਨਮ ਤੋਂ ਹੀ ਅਪਾਹਜ ਹੈ। ਸਾਰੀ ਜ਼ਿੰਦਗੀ ਇਹ ਆਪ ਵੀ ਦੁੱਖੀ ਰਹੇਗਾ, ਸਾਨੂੰ ਵੀ ਦੁੱਖੀ ਕਰੇਗਾ। ਉਹ ਬਹੁਤ ਗੁੱਸੇ ਵਿਚ ਬੋਲੀ ਜਾ ਰਹੇ ਸਨ। ਦਰਅਸਲ ਉਹ ਬੱਚੇ ਦੇ ਦੁੱਖ ਕਰਕੇ ਆਪੇ ਤੋਂ ਬਾਹਰ ਸਨ। ਮੈਂ ਉਨ੍ਹਾਂ ਨੂੰ ਸ਼ਾਂਤ ਕੀਤਾ ਤੇ ਕਿਹਾ ਕਿ ਮੈਨੂੰ ਵੀ ਕੁਝ ਬੋਲਣ ਦਾ ਮੌਕਾ ਦਿਉ। ਮੈਂ ਉਨ੍ਹਾਂ ਨੂੰ ਕਿਹਾ ਕਿ ਕਰਮ ਇਕ ਬੀਜ ਹੈ ਅਤੇ ਇਸ ਬੀਜ ਨੂੰ ਦੁੱਖ ਤੇ ਸੁੱਖ ਦੇ ਫਲ ਲੱਗਦੇ ਹਨ। ਕਈ ਵਾਰ ਮਨੁੱਖ ਕਹਿ ਦਿੰਦਾ ਹੈ ਕਿ ਮੈਨੂੰ ਇਤਨਾ ਦੁੱਖ ਆ ਗਿਆ ਹੈ, ਮੈਂ ਤਾਂ ਕੋਈ ਬੁਰਾ ਕੰਮ ਨਹੀਂ ਕੀਤਾ, ਮੈਂ ਤਾਂ ਕੋਈ ਗ਼ਲਤ ਕਰਮ ਨਹੀਂ ਕੀਤਾ, ਮੈਂ ਕਿਸੇ ਦਾ ਬੁਰਾ ਨਹੀਂ ਸੋਚਿਆ, ਫਿਰ ਮੈਨੂੰ ਇਤਨਾ ਦੁੱਖ ਕਿਉਂ ਆਜ ਗਿਆ। ਦਰਅਸਲ ਬੀਜ ਬੀਜਣ ਤੋਂ ਲੈ ਕੇ ਫਲ ਤਕ ਅਪੜਨ ਲਈ ਸਮੇਂ ਦਾ ਗੈਪ ਹੈ, ਸਮੇਂ ਦਾ ਅੰਤਰਾਲ ਹੈ। ਧਰਤੀ ਵਿਚ ਬੀਜ ਮੈਂ ਅੱਜ ਬੀਜਿਆ ਹੈ, ਫਲ ਤਾਂ ਅਜ ਕੋਈ ਨਹੀਂ, ਕੁਝ ਵਕਤ ਲੱਗੇਗਾ, ਸਮਾਂ ਲੱਗੇਗਾ। ਕੋਈ ਬੀਜ, ਬੀਜਣ ਤੋਂ ਬਾਅਦ ਫਲ, ਛੇ ਮਹੀਨੇ ਵਿਚ ਦਿੰਦਾ ਹੈ, ਕੋਈ ਸਾਲ ਬਾਅਦ, ਕੋਈ ਦੋ ਸਾਲ, ਕੋਈ ਪੰਜ ਸਾਲ ਬਾਅਦ, ਇਥੋਂ ਤਕ ਕਿ ਇਮਲੀ ਦਾ ਬੂਟਾ ਪੈਂਤੀ ਸਾਲ ਬਾਅਦ ਫਲ ਦਿੰਦਾ ਹੈ। ਸੋ ਫਲ ਤਕ ਅਪੜਨ ਲਈ ਸਮੇਂ ਦਾ ਅੰਤਰਾਲ ਹੈ। ਹੂ-ਬ-ਹੂ ਅਸੀਂ ਜੋ ਕਰਮ ਰੂਪੀ ਬੀਜ ਬੀਜਦੇ ਹਾਂ, ਉਸਦਾ ਫਲ ਅੱਜ ਨਹੀਂ ਹੈ। ਸਮੇਂ ਦਾ ਅੰਤਰਾਲ ਹੋਣ ਕਰਕੇ ਸਾਨੂੰ ਇਹ ਯਾਦ ਹੀ ਨਹੀਂ ਹੁੰਦਾ ਕਿ ਇਹ ਬੀਜ ਕਦੋਂ ਬੀਜਿਆ ਸੀ, ਜਿਸਨੂੰ ਇਹ ਦੁੱਖ ਦਾ ਫਲ ਲਗਿਆ ਹੈ। ਭਗਤ ਕਬੀਰ ਜੀ ਵੀ ਕਹਿੰਦੇ ਹਨ :-

*'ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ॥*
*ਮੈ ਕਿਆ ਜਾਨਉ ਬਾਬਾ ਰੇ॥'* (ਅੰਗ ੮੭੦)

ਜੇ ਅਸੀਂ ਅੱਜ ਦੁੱਖੀ ਹਾਂ ਤਾਂ ਇਹ ਗੱਲ ਪੱਕੀ ਹੈ ਕਿ ਕੋਈ ਨਾ ਕੋਈ ਕਰਮ ਅਜਿਹਾ

ਪਹਿਲਾਂ ਕੀਤਾ ਹੈ, ਜਿਸ ਕਰਕੇ ਅਸੀਂ ਅੱਜ ਦੁੱਖੀ ਹਾਂ ਅਤੇ ਜੇ ਅਸੀਂ ਅੱਜ ਸੁੱਖੀ ਹਾਂ ਤਾਂ ਕੋਈ ਕਰਮ ਅਜਿਹੇ ਪਹਿਲਾਂ ਕੀਤੇ ਹਨ, ਜਿਸਨੂੰ ਇਹ ਸੁੱਖ ਦੇ ਫਲ ਲੱਗੇ ਹਨ। ਮੈਂ ਉਨ੍ਹਾਂ ਨੂੰ ਸਮਝਾਇਆ ਕਿ ਮਨੁੱਖ ਜੀਵਨ ਵਿਚ ਕਰਮ ਰੋਜ਼-ਰੋਜ਼ ਕਰਦਾ ਹੈ, ਪਰ ਮਨੁੱਖ ਦੀ ਉਮਰ ਰੋਜ਼-ਰੋਜ਼ ਘੱਟਦੀ ਜਾ ਰਹੀ ਹੈ। ਇਕ ਦਿਨ ਮਨੁੱਖ ਦੀ ਮੌਤ ਹੋ ਜਾਂਦੀ ਹੈ, ਪਰ ਜੋ ਅਸੀਂ ਕਰਮ ਅਖ਼ੀਰ ਤਕ ਬੀਜਦੇ ਰਹੇ ਹਾਂ, ਉਨ੍ਹਾਂ ਦਾ ਫਲ ਅਸੀਂ ਉਸ ਜੀਵਨ ਵਿਚ ਨਹੀਂ ਖਾ ਸਕੇ। ਉਹ ਫਿਰ ਅਗਲੇ ਜਨਮ ਵਿਚ ਖਾਣ ਨੂੰ ਮਿਲਦੇ ਹਨ। ਮੈਂ ਉਨ੍ਹਾਂ ਨੂੰ ਕਿਹਾ ਕਿ ਇਹ ਜੋ ਬੱਚਾ ਹੈ, ਜੋ ਅਪੰਗ ਹੀ ਪੈਦਾ ਹੋਇਆ ਹੈ, ਇਹ ਕੋਈ ਪਿਛਲੇ ਜਨਮ ਦਾ ਬੋਇਆ ਹੋਇਆ ਬੀਜ ਹੈ, ਜੋ ਇਸਦੀ ਇਹ ਹਾਲਤ ਹੈ, ਤੇ ਕੋਈ ਤੁਹਾਡੇ ਵੀ ਕਰਮ ਐਸੇ ਹੋਣਗੇ ਜਿਸ ਕਰਕੇ ਇਸਦੇ ਸੰਬੰਧ ਤੁਹਾਡੇ ਨਾਲ ਜੁੜੇ ਹਨ। ਸੋ ਇਹ ਇਕ ਨਿਯਮ ਹੈ ਕਿ ਜੇ ਦੁੱਖ ਹੈ, ਤਾਂ ਕਰਮ ਮਾੜੇ ਕੀਤੇ ਹਨ, ਜੇ ਸੁੱਖ ਹੈ ਤਾਂ ਕਰਮ ਕੁਝ ਚੰਗੇ ਕੀਤੇ ਹਨ। ਇਸ ਵਾਸਤੇ ਕਿਸੇ ਦੂਜੇ ਤੀਜੇ ਨੂੰ ਗੁਰਬਾਣੀ ਅਨੁਸਾਰ ਦੋਸ਼ੀ ਨਹੀਂ ਠਹਰਾਇਆ ਜਾ ਸਕਦਾ।

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

(ਅੰਗ ੪੩੩)





# ਨਿਰਮਲ ਕਰਮ

ਆਮ ਆਖਿਆ ਜਾਂਦਾ ਹੈ ਕਿ ਨਿਰਮਲ ਕਰਮ ਕਰੋ ਤੇ ਪ੍ਰਮਾਤਮਾ ਦਾ ਨਾਮ ਜਪੋ। ਇੰਝ ਵੀ ਆਖਿਆ ਜਾਂਦਾ ਹੈ ਕਿ ਮਨ ਨੂੰ ਨਿਰਮਲ ਕਰਕੇ ਗੁਰਦੁਆਰੇ ਜਾਉ। ਇਸ ਤਰ੍ਹਾਂ ਵੀ ਕਿਹਾ ਜਾਂਦਾ ਹੈ ਕਿ ਮਨ ਨੂੰ ਇਕਾਗਰ ਕਰਕੇ ਬਾਣੀ ਪੜ੍ਹੋ। ਇਹ ਸਾਰਾ ਹੀ ਗ਼ਲਤ ਆਖਿਆ ਜਾਂਦਾ ਹੈ, ਬਿਲਕੁਲ ਗ਼ਲਤ। ਇੰਝ ਕਹਿਣਾ ਚਾਹੀਦਾ ਹੈ ਕਿ ਗੁਰਦੁਆਰੇ ਜਾਉ, ਤਾਂਕਿ ਮਨ ਨਿਰਮਲ ਹੋਵੇ। ਮਨ ਨੂੰ ਨਿਰਮਲ ਕਰਕੇ ਗੁਰਦੁਆਰੇ ਜਾਉ, ਕਿਸ ਤਰ੍ਹਾਂ ਨਿਰਮਲ ਕਰ ਲਵੋਗੇ, ਗੁਰਦੁਆਰੇ ਤੋਂ ਬਿਨਾਂ। ਮਨ ਨੂੰ ਇਕਾਗਰ ਕਰਕੇ ਬਾਣੀ ਪੜ੍ਹੋ, ਗ਼ਲਤ। ਬਾਣੀ ਪੜ੍ਹੋ ਤਾਂਕਿ ਮਨ ਇਕਾਗਰ ਹੋਵੇ। ਮਨ ਦੀ ਇਕਾਗਰਤਾ ਤਾਂ ਫਲ ਹੈ, ਇਹ ਪਹਿਲੇ ਕਿਸ ਤਰ੍ਹਾਂ ਮਿਲ ਜਾਵੇਗੀ। ਮਨ ਨੂੰ ਸ਼ੁੱਧ ਕਰਕੇ ਬਾਣੀ ਪੜ੍ਹੋ, ਇਹ ਕਿਸ ਤਰ੍ਹਾਂ ਹੋਵੇਗਾ। ਇੰਝ ਕਹਿਣਾ ਚਾਹੀਦਾ ਹੈ ਕਿ ਬਾਣੀ ਪੜ੍ਹੋ ਤਾਂਕਿ ਮਨ ਸ਼ੁੱਧ ਹੋਵੇ। ਨਾਮ ਜੱਪੋ ਤਾਂਕਿ ਮਨ ਸ਼ੁੱਧ ਹੋਵੇ। ਸ਼ੁੱਧੀ ਤਾਂ ਫਲ ਹੈ, ਇਕਾਗਰਤਾ ਤਾਂ ਫਲ ਹੈ।

*'ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥'*

(ਅੰਗ ੨੬੬)

ਇਹ ਜਪਣਾ ਹੀ ਤਾਂ ਨਿਰਮਲ ਕਰਮ ਹੈ।



# ਆਲਸ

ਮਨੁੱਖ ਅੱਜ ਜੋ ਕੁਝ ਵੀ ਹੈ, ਇਸ ਤੋਂ ਕਈ ਗੁਣਾ ਵੱਧ ਹੋ ਸਕਦਾ ਸੀ। ਕਈ ਗੁਣਾ ਵੱਧ ਮਹਾਨ ਹੋ ਸਕਦਾ ਸੀ, ਤੇ ਅੱਗੇ ਵੱਧ ਸਕਦਾ ਸੀ, ਜੇ ਕਿਤੇ ਇਹ ਆਲਸ ਦੀਆਂ ਦੀਵਾਰਾਂ ਨੂੰ ਤੋੜ ਦਿੰਦਾ। ਜਿੰਨ੍ਹਾਂ ਨੂੰ ਅਸੀਂ ਬੜ੍ਹਾ ਫੁਰਤੀਲਾ ਅਤੇ ਕੰਮ ਕਰਨ ਵਾਲਾ ਕਹਿੰਦੇ ਹਾਂ, ਉਨ੍ਹਾਂ ਦੀ ਜ਼ਿੰਦਗੀ ਵਿਚ ਵੀ 50-60 ਫ਼ੀਸਦੀ ਆਲਸ ਹੁੰਦਾ ਹੈ, ਬਾਕੀਆਂ ਵਿਚ ਤਾਂ ਇਸ ਤੋਂ ਵੀ ਜ਼ਿਆਦਾ ਆਲਸ ਹੁੰਦਾ ਹੈ ਤੇ ਆਲਸ ਔਗੁਣਾਂ ਵਿਚੋਂ ਇਕ ਬਹੁਤ ਵੱਡਾ ਔਗੁਣ ਹੈ। ਧਾਰਮਿਕ ਮਾਰਗ ਦਾ ਸਾਰਾ ਵਿਕਾਸ ਇਹ ਆਲਸ ਰੋਕ ਦਿੰਦਾ ਹੈ। ਸਮਾਂ ਵੀ ਹੈ, ਕੌਣ ਨਾਮ ਨਹੀਂ ਜੱਪਣ ਦੇ ਰਿਹਾ? ਆਲਸ। ਕੌਣ ਬਾਣੀ ਨਹੀਂ ਪੜ੍ਹਨ ਦੇ ਰਿਹਾ? ਇਹ ਆਲਸ। ਧਾਰਮਿਕ ਮਾਰਗ 'ਤੇ ਇਹ ਆਲਸ ਬਹੁਤ ਵੱਡੀ ਦੀਵਾਰ ਹੈ। ਠੀਕ ਹੈ, ਧਨ ਕਮਾਉਣ ਲਈ ਮਨੁੱਖ ਨੇ ਆਲਸ ਦੀਆਂ ਬਹੁਤ ਸਾਰੀਆਂ ਦੀਵਾਰਾਂ ਤੋੜ ਦਿੱਤੀਆਂ ਹਨ। ਸੰਸਾਰ ਵਿਚ ਅੱਗੇ ਹੋਣ ਵਾਸਤੇ ਮਨੁੱਖ ਨੇ ਬੇਸ਼ਤਰ ਦੀਵਾਰਾਂ ਤੋੜੀਆਂ ਹਨ, ਪਰ ਧਾਰਮਿਕ ਮਾਰਗ ਵਿਚ ਤਾਂ ਮਨੁੱਖ ਰੋਜ਼ ਨਵੀਆਂ ਤੋਂ ਨਵੀਆਂ ਆਲਸ ਦੀਆਂ ਦੀਵਾਰਾਂ ਖੜੀਆਂ ਕਰੀ ਜਾ ਰਿਹਾ ਹੈ। ਨਵੇਂ ਤੋਂ ਨਵੇਂ ਬਹਾਨੇ ਇਹ ਆਲਸ ਲੱਭ ਲੈਂਦਾ ਹੈ ਅਤੇ ਇਹੀ ਕਾਰਨ ਹੈ ਕਿ ਸਾਰਾ ਸੰਸਾਰ ਧਾਰਮਿਕ ਤੱਲ 'ਤੇ ਪਛੜ ਗਿਆ ਹੈ। ਪਛੜਨ ਦਾ ਇਕ ਹੋਰ ਵੀ ਕਾਰਨ ਹੈ ਕਿ ਮਨੁੱਖ ਭੀੜ ਤੋਂ ਪ੍ਰਭਾਵਿਤ ਹੈ। ਧਰਮ ਦੇ ਮਾਰਗ 'ਤੇ ਭੀੜ ਨਹੀਂ ਹੈ। ਧਨ ਕਮਾਵਣ ਦੇ ਮਾਰਗ 'ਤੇ ਬਹੁਤ ਭੀੜ ਹੈ। ਪ੍ਰਭੁੱਤਾ ਕਮਾਵਣ ਦੇ ਮਾਰਗ 'ਤੇ ਬਹੁਤ ਭੀੜ ਹੈ ਅਤੇ ਮਨੁੱਖ ਉਧਰ ਹੀ ਦੌੜਨਾ ਚਾਹੁੰਦਾ ਹੈ, ਜਿਧਰ ਸਾਰਾ ਸੰਸਾਰ ਦੌੜ ਰਿਹਾ ਹੈ। ਪਰ ਧਰਮ ਦੇ ਮਾਰਗ 'ਤੇ ਕੋਈ ਵਿਰਲਾ ਮਨੁੱਖ ਹੀ ਚਲਦਾ ਹੈ। ਇਸ ਲਈ ਆਮ ਮਨੁੱਖ ਧਨ ਕਮਾਵਣ ਲਈ, ਪ੍ਰਭੁੱਤਾ ਲਈ, ਸੰਸਾਰ ਲਈ ਤਾਂ ਕਿਸੇ ਹੱਦ ਤੱਕ ਆਲਸ ਨੂੰ ਛੱਡ ਹੀ ਦਿੰਦੇ ਹਨ, ਪਰ ਨਿਰੰਕਾਰ ਲਈ, ਪ੍ਰਭੂ ਦਾ ਨਾਮ ਜਪਣ ਲਈ, ਅੰਮ੍ਰਿਤ ਵੇਲੇ ਉਠਣ ਲਈ ਆਲਸ ਨਹੀਂ ਛੱਡਦੇ। ਧਨ ਕਮਾਉਣ ਲਈ ਅੱਧੀ-ਅੱਧੀ ਰਾਤ ਤੱਕ ਜਾਗ ਕੇ ਤੇ ਫਿਰ ਸਵੇਰੇ ਸਵੇਰੇ ਜਲਦੀ ਉਠ ਕੇ ਭੱਜ-ਨੱਠ ਕਰ ਸਕਦੇ ਹਨ। ਧਨ ਲਈ ਆਲਸ ਨੂੰ ਤਿਆਗਦੇ ਹਨ, ਪਰ ਧਰਮ ਕਮਾਉਣ ਲਈ ਆਲਸ ਨਹੀਂ ਤਿਆਗਦੇ, ਤੇ ਧਾਰਮਿਕ ਤੱਲ 'ਤੇ ਪਛੜ ਜਾਂਦੇ ਹਨ।



p

# ਪਾਪ-ਅਪਰਾਧ

ਸੰਸਾਰ ਵਿਚ ਇਤਨੇ ਧਾਰਮਿਕ ਮੰਦਿਰ ਹਨ, ਜਿਨ੍ਹਾਂ ਨੂੰ ਕਹੀਏ ਕਿ ਪੁੰਨ ਕਮਾਉਣ ਦੇ ਅਸਥਾਨ ਹਨ। ਭਾਰਤ ਵਿਚ ਬਹੁਤ ਵੱਡੇ-ਵੱਡੇ 68 ਤੀਰਥ ਹਨ। ਹਰ ਸ਼ਹਿਰ ਵਿਚ ਅਨੇਕਾਂ ਮੰਦਿਰ, ਮਸਜਿਦਾਂ, ਚਰਚ, ਮਠ ਅਤੇ ਗੁਰਦੁਆਰੇ ਹਨ। ਸੰਸਾਰ ਦਾ ਕੋਈ ਵੀ ਕਸਬਾ, ਮੰਦਿਰ ਤੋਂ ਖ਼ਾਲੀ ਨਹੀਂ ਹੈ। ਕੋਈ ਨਾ ਕੋਈ ਧਾਰਮਿਕ ਅਸਥਾਨ ਹੈ, ਪਰ ਇਹ ਵੀ ਸੱਚ ਹੈ ਕਿ ਸੰਸਾਰ ਦਾ ਕੋਈ ਵੀ ਕਸਬਾ ਅਤੇ ਕਸਬੇ ਵਿਚ ਰਹਿਣ ਵਾਲੇ ਲੋਕ ਪਾਪ ਤੋਂ ਖ਼ਾਲੀ ਨਹੀਂ ਹਨ। ਧਾਰਮਿਕ ਮੰਦਿਰ ਮੌਜੂਦ ਹਨ, ਪਰ ਪਾਪ ਵੀ ਮੌਜੂਦ ਹੈ। ਤਰ੍ਹਾਂ ਤਰ੍ਹਾਂ ਦੀ ਸਾਧਨਾ ਮੌਜੂਦ ਹੈ, ਪਰ ਪਾਪ ਵੀ ਮੌਜੂਦ ਹੈ। ਪੂਜਾ ਪਾਠ ਮੌਜੂਦ ਹੈ, ਪਰ ਬੜੇ ਭਿਅੰਕਰ ਪਾਪ ਵੀ ਮੌਜੂਦ ਹਨ। ਕਥਾ, ਕੀਰਤਨ, ਜਪ ਮੌਜੂਦ ਹੈ, ਪਰ ਪਾਪ ਵੀ ਮੌਜੂਦ ਹੈ।

ਪਾਪ ਦੇ ਦੋ ਰੂਪ ਹਨ - ਪਾਪ ਤੇ ਅਪਰਾਧ। ਇਹ ਮੂਲ ਰੂਪ ਵਿਚ ਪਹਿਲਾਂ ਵਿਚਾਰ ਵਿਚ ਆਉਂਦਾ ਹੈ, ਫਿਰ ਕਿਰਦਾਰ ਵਿਚ ਆਉਂਦਾ ਹੈ। ਜਦ ਇਹ ਵਿਚਾਰ ਵਿਚ, ਨੀਅਤ ਵਿਚ ਆਉਂਦਾ ਹੈ, ਤਾਂ ਪਾਪ ਕਹਿਲਾਂਦਾ ਹੈ, ਤੇ ਜਦ ਕਿਰਤ ਵਿਚ ਆਉਂਦਾ ਹੈ, ਤਾਂ ਅਪਰਾਧ ਕਹਿਲਾਂਦਾ ਹੈ। ਮਨ ਨਾਲ ਬੁਰਾ ਸੋਚਣਾ ਪਾਪ ਹੈ, ਤਨ ਨਾਲ ਬੁਰਾ ਕਰ ਦੇਣਾ ਅਪਰਾਧ ਹੈ। ਪਾਪ ਦੁੱਖ ਨੂੰ ਜਨਮ ਦਿੰਦਾ ਹੈ, ਤੇ ਦੁੱਖੀ ਸਾਰਾ ਸੰਸਾਰ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :-

*'ਨਾਨਕ ਦੁਖੀਆ ਸਭੁ ਸੰਸਾਰੁ ॥'*

(ਅੰਗ ੯੫੪)

ਤੇ ਜੇ ਸਾਰਾ ਸੰਸਾਰ ਦੁੱਖੀ ਹੈ ਤਾਂ ਇਸਦਾ ਮਤਲਬ ਸਾਰਾ ਸੰਸਾਰ ਪਾਪੀ ਹੈ। ਦਰਅਸਲ ਪਾਪ ਕਰਨ ਦੀ ਖੁਲ੍ਹ ਹੈ, ਅਪਰਾਧ ਕਰਨ ਦੀ ਖੁਲ੍ਹ ਨਹੀਂ। ਮਨ ਨਾਲ ਹਰ ਬੰਦਾ ਬੁਰਾ ਸੋਚਦਾ ਹੈ। ਕਦੀ ਕਾਮ ਵਸ ਹੋ ਕੇ, ਕਦੀ ਕ੍ਰੋਧ ਵੱਸ ਹੋ ਕੇ, ਕਦੀ ਅਹੰਕਾਰ ਵਸ ਹੋ ਕੇ ਤੇ ਕਦੀ ਈਰਖਾ ਵਸ ਹੋ ਕੇ ਇਹ ਬੁਰਾ ਸੋਚਦਾ ਹੈ। ਤੇ ਮਨ ਵਿਚ ਬੁਰਾ ਸੋਚਣਾ ਕਾਨੂੰਨ ਦੀ ਤੇ ਸਮਾਜ ਦੀ ਪਕੜ ਵਿਚ ਨਹੀਂ ਆਉਂਦਾ। ਪਾਪ ਨੂੰ ਸਿਰਫ਼ ਪਾਪ ਕਰਨ ਵਾਲਾ ਜਾਣਦਾ ਹੈ ਜਾਂ ਫਿਰ ਪ੍ਰਮਾਤਮਾ ਜਾਣਦਾ ਹੈ। ਪਾਪ ਦੁੱਖ ਦਾ ਬੀਜ ਹੈ, ਕਿਉਂਕਿ ਹਰ ਮਨੁੱਖ ਪਾਪੀ ਹੈ ਤੇ ਹਰ ਮਨੁੱਖ ਦੁੱਖੀ ਹੈ। ਅਪਰਾਧ ਦਾ ਬੀਜ ਪਾਪ ਹੈ, ਕਿਉਂਕਿ ਜੋ ਅਪਰਾਧ ਕਰਦਾ ਹੈ, ਉਹ ਪਹਿਲੇ ਮਨ ਵਿਚ ਬੁਰਾ ਸੋਚਦਾ ਹੈ ਤੇ ਜਦੋਂ ਬਾਰ-ਬਾਰ ਬੁਰਾ ਸੋਚੇਗਾ, ਕਾਮ ਵਸ ਹੋ

ਕੇ ਤਾਂ ਇਕ ਦਿਨ ਅਪਰਾਧ ਕਰ ਬੈਠੇਗਾ, ਬਲਾਤਕਾਰ ਕਰ ਦੇਵੇਗਾ। ਬਾਰ-ਬਾਰ ਬੁਰਾ ਸੋਚੇਗਾ ਲੋਭ ਵਸ ਹੋ ਕੇ ਤਾਂ ਇਹ ਸੀਮਾ ਤੋਂ ਵਧਿਆ ਹੋਇਆ ਲੋਭ ਬੇਈਮਾਨੀ, ਚੋਰੀ ਕਰਨ 'ਤੇ ਮਜਬੂਰ ਕਰ ਦੇਵੇਗਾ। ਇਹ ਲੋੜ ਤੋਂ ਵੱਧ ਅਹੰਕਾਰ ਇਸ ਤੋਂ ਅਪਰਾਧ ਕਰਾ ਦੇਵੇਗਾ ਤੇ ਕਾਨੂੰਨ ਤੇ ਸਮਾਜ ਦੀ ਪਕੜ ਵਿਚ ਆ ਜਾਵੇਗਾ, ਪਰ ਜੇ ਇਹ ਅਪਰਾਧ ਨਹੀਂ ਕਰ ਰਿਹਾ ਤਾਂ ਇਹ ਨਾ ਸਮਝਣਾ ਕਿ ਇਹ ਪਾਪੀ ਵੀ ਨਹੀਂ। ਇਹ ਸਮਾਜ ਤੇ ਕਾਨੂੰਨ ਦਾ ਡਰ ਮੰਨਦਾ ਹੈ, ਇਸ ਡਰ ਕਰਕੇ ਇਹ ਆਪਣੇ ਆਪ ਨੂੰ ਅਪਰਾਧ ਕਰਨ ਤੋਂ ਰੋਕ ਰਿਹਾ ਹੈ। ਇਹ ਪ੍ਰਮਾਤਮਾ ਦਾ ਡਰ ਨਹੀਂ ਮੰਨਦਾ, ਇਸ ਕਰਕੇ ਇਹ ਪਾਪ ਕਰੀ ਜਾ ਰਿਹਾ ਹੈ ਤੇ ਪਾਪ ਕਰਨਾ ਯਾਨੀ ਬੁਰਾ ਸੋਚਣਾ ਕਾਨੂੰਨ ਦੀ ਨਜ਼ਰ ਵਿਚ ਨਹੀਂ, ਸਮਾਜ ਦੀ ਨਜ਼ਰ ਵਿਚ ਨਹੀਂ। ਕਾਨੂੰਨ ਤੇ ਸਮਾਜ ਦੇਖਦਾ ਹੈ ਕਿ ਇਸ ਨੇ ਕੀਤਾ ਕੀ ਹੈ, ਪ੍ਰਮਾਤਮਾ ਦੇਖਦਾ ਹੈ ਕਿ ਇਸਨੇ ਸੋਚਿਆ ਕੀ ਹੈ ਕਾਨੂੰਨ ਤੇ ਸਮਾਜ ਦੇਖਦਾ ਹੈ ਕਿ ਇਸਦਾ ਕਿਰਦਾਰ ਕੀ ਹੈ, ਪਰ ਪ੍ਰਮਾਤਮਾ ਦੇਖਦਾ ਹੈ ਕਿ ਇਸਦਾ ਵਿਚਾਰ ਕੀ ਹੈ। ਇਸ ਤਰ੍ਹਾਂ ਅਪਰਾਧੀ ਤਾਂ ਕਾਨੂੰਨ ਤੇ ਸਮਾਜ ਦੇ ਡਰ ਕਰਕੇ ਬਹੁਤ ਥੋੜ੍ਹੇ ਹਨ, ਪਰ ਪਾਪੀਆਂ ਨਾਲ ਤਾਂ ਸਾਰਾ ਸੰਸਾਰ ਭਰਿਆ ਪਿਆ ਹੈ। ਜੇਕਰ ਸਾਰੇ ਸੰਸਾਰ ਦੀ ਆਬਾਦੀ ਦੇ ਹਿਸਾਬ ਨਾਲ ਸਾਰੀਆਂ ਜੇਲ੍ਹਾਂ ਦੇ ਅਪਰਾਧੀਆਂ ਦੀ ਗਿਣਤੀ ਕਰੀਏ ਤਾਂ ਸ਼ਾਇਦ, ਇਕ ਹਜ਼ਾਰ ਪਿੱਛੇ ਇਕ ਅੱਧਾ ਅਪਰਾਧੀ ਹੋਵੇ, ਪਰ ਜੇ ਪਾਪੀਆਂ ਦੀ ਗਿਣਤੀ ਕਰੀਏ ਤਾਂ ਗੁਸਤਾਖ਼ੀ ਮੁਆਫ਼, ਇਕ ਹਜ਼ਾਰ ਵਿਚੋਂ 999 ਤਾਂ ਪਾਪੀ ਹੋਣਗੇ ਹੀ। ਤੇ (ਪਾਪੀ ਦਾ) ਬੁਰਾ ਸੋਚਦਿਆਂ ਹੀ ਮਨ ਮੈਲਾ ਹੋ ਜਾਂਦਾ ਹੈ ਤੇ ਗੁਰੂ ਸਾਹਿਬ ਕਹਿੰਦੇ ਹਨ :-

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*

(ਅੰਗ ੫੫੯)

ਐਸੇ ਬੰਦੇ ਦਾ ਦਾਨ, ਪੂਜਾ, ਪਾਠ ਸਭ ਕੁਝ ਮੈਲਾ ਹੋ ਜਾਂਦਾ ਹੈ। ਇਸ ਲਈ ਮਨੁੱਖ ਨੂੰ ਮਨ ਵਿਚ ਕਿਸੇ ਵਾਸਤੇ ਵੀ ਕਿਸੇ ਤਰ੍ਹਾਂ ਦਾ ਬੁਰਾ ਨਹੀਂ ਸੋਚਣਾ ਚਾਹੀਦਾ। ਅਪਰਾਧ ਤਾਂ ਕੀ, ਪਾਪ ਵੀ ਨਹੀਂ ਕਰਨਾ ਚਾਹੀਦਾ ਅਤੇ ਆਪਣੇ ਜੀਵਨ ਵਿਚੋਂ ਜੇ ਪਾਪ ਨੂੰ ਮਿਟਾਣਾ ਹੈ ਤਾਂ ਇਹ ਸੰਤੁਸ਼ਟੀ ਨਾਲ ਮਿਟੇਗਾ। ਜੋ ਹੈ, ਜੈਸਾ ਹੈ, ਠੀਕ ਹੈ, ਇਹ ਪ੍ਰਭੂ ਦੀ ਨੀਅਤ ਸੀ। ਐਸਾ ਹੋਣਾ ਸੀ। ਬਸ ਇਸ ਨੂੰ ਕਬੂਲ ਕਰਦਿਆਂ, ਪ੍ਰਵਾਨ ਕਰਦਿਆਂ ਪੁੰਨ ਦਾ ਜਨਮ ਹੁੰਦਾ ਹੈ, ਧਰਮ ਉਤਪੰਨ ਹੁੰਦਾ ਹੈ ਅਤੇ ਪ੍ਰਮਾਤਮਾ ਦਾ ਪ੍ਰਕਾਸ਼ ਹੁੰਦਾ ਹੈ। ਇਸਦੇ ਉਲਟ ਅਸੰਤੁਸ਼ਟੀ ਨਾਲ ਮਹਾਂ ਅਧਿਕਾਰ ਦਾ ਜਨਮ ਹੁੰਦਾ ਹੈ ਅਤੇ ਘੋਰ ਦੁੱਖ ਪੈਦਾ ਹੁੰਦੇ ਹਨ। ਇਸ ਨੂੰ ਲਿਖਤੀ ਰੂਪ ਦੇਈਏ ਤਾਂ ਇਕੋ ਹੀ ਪਾਪ ਹੈ ਅਸੰਤੁਸ਼ਟੀ, ਇਕੋ ਹੀ ਪੁੰਨ ਹੈ ਸੰਤੁਸ਼ਟੀ। ਧਾਰਮਿਕ ਵਿਦਵਾਨ ਕਹਿੰਦੇ ਹਨ ਕਿ ਦੁੱਖ ਪਾਪ ਤੋਂ ਪੈਦਾ ਹੁੰਦਾ ਹੈ। ਜੇਕਰ ਦੁੱਖ ਪਾਪ ਤੋਂ ਪੈਦਾ ਹੁੰਦਾ ਹੈ, ਤਾਂ ਪਾਪ ਅਸੰਤੁਸ਼ਟੀ ਤੋਂ ਜਨਮ ਲੈਂਦਾ ਹੈ। ਇਸ ਤਰ੍ਹਾਂ ਅਸੰਤੁਸ਼ਟੀ ਹੀ ਪਾਪ ਹੈ ਅਤੇ ਅਸੰਤੁਸ਼ਟੀ ਹੀ ਦੁੱਖ ਹੈ। ਕੋਈ ਆਪਣੇ ਬੱਚਿਆਂ ਤੋਂ ਸੰਤੁਸ਼ਟ ਨਹੀਂ ਹੈ, ਕੋਈ ਆਪਣੇ ਮਾਂ-ਬਾਪ ਤੋਂ ਸੰਤੁਸ਼ਟ ਨਹੀਂ ਹੈ। ਕੋਈ ਆਪਣੇ ਭੈਣਾਂ, ਭਰਾਵਾਂ ਤੋਂ ਸੰਤੁਸ਼ਟ ਨਹੀਂ ਹੈ। ਕੋਈ

ਪਤਨੀ ਤੋਂ ਸੰਤੁਸ਼ਟ ਨਹੀਂ ਹੈ, ਕੋਈ ਪਤਨੀ ਆਪਣੇ ਪਤੀ ਤੋਂ ਸੰਤੁਸ਼ਟ ਨਹੀਂ ਹੈ। ਇਹ ਪਰਿਵਾਰਕ ਅਸੰਤੁਸ਼ਟੀ ਕਹਿਲਾਂਦੀ ਹੈ। ਜਗਤ ਵਿਚ ਐਸਾ ਮਨੁੱਖ ਲੱਭਣਾ ਕਠਿਨ ਹੈ, ਜੋ ਆਪਣੇ ਪਰਿਵਾਰ ਦੇ ਸਭ ਮੈਂਬਰਾਂ ਤੋਂ ਸੰਤੁਸ਼ਟ ਹੋਵੇ। ਪਰਿਵਾਰਕ ਅਸੰਤੁਸ਼ਟੀ ਕਿਸੇ ਨਾ ਕਿਸੇ ਰੂਪ ਵਿਚ ਪਰਿਵਾਰਾਂ ਵਿਚ ਮੌਜੂਦ ਹੈ। ਇਕ ਹੈ ਆਰਥਿਕ ਅਸੰਤੁਸ਼ਟੀ, ਜਿਤਨਾ ਮਨੁੱਖ ਕੋਲ ਧਨ ਹੈ, ਇਸ ਤੋਂ ਇਹ ਸੰਤੁਸ਼ਟ ਨਹੀਂ ਹੈ। ਜਿਤਨਾ ਧਨ ਇਸ ਨੂੰ ਪ੍ਰਾਪਤ ਹੋ ਰਿਹਾ ਹੈ, ਇਹ ਇਸ ਤੋਂ ਸੰਤੁਸ਼ਟ ਨਹੀਂ ਹੈ। ਮਨੁੱਖ ਦੀਆਂ ਲੋੜਾਂ ਤਾਂ ਬਹੁਤ ਥੋੜ੍ਹੀਆਂ ਹਨ, ਪਰ ਮਨੁੱਖ ਕੋਲ ਅਸੰਤੁਸ਼ਟੀ ਬਹੁਤ ਜ਼ਿਆਦਾ ਹੈ। ਅਸੰਤੁਸ਼ਟੀ ਕਰਕੇ ਮਾਲ-ਅਸਬਾਬ ਨੂੰ ਆਪਣੇ ਘਰ ਵਿਚ ਭਰੀ ਜਾ ਰਿਹਾ ਹੈ ਅਤੇ ਸ਼ਾਇਦ ਇਹ ਕਦੀ ਉਨ੍ਹਾਂ ਦੀ ਵਰਤੋਂ ਵੀ ਨਾ ਕਰ ਸਕੇ। ਕੋਈ ਆਪਣੀ ਸ਼ਕਤੀ ਤੋਂ ਸੰਤੁਸ਼ਟ ਨਹੀਂ, ਉਸ ਤੋਂ ਵੀ ਸ਼ਕਤੀਸ਼ਾਲੀ ਹੋਣਾ ਲੋਚਦਾ ਹੈ। ਜੇਕਰ ਵਿਆਪਕ ਤਲ 'ਤੇ ਨਜ਼ਰ ਮਾਰੀਏ ਤਾਂ ਮਨੁੱਖ ਨੂੰ ਮਨੁੱਖ ਤੋਂ ਖ਼ਤਰਾ ਹੈ, ਅਤੇ ਇਹ ਸਭ ਅਸੰਤੁਸ਼ਟੀ ਕਰਕੇ ਹੈ। ਸਮੱਸਤ ਸੰਸਾਰ ਵਿਚ ਜਾਨ, ਮਾਲ, ਇੱਜ਼ਤ, ਆਬਰੂ ਨੂੰ ਖ਼ਤਰਾ ਹੈ। ਇੱਜ਼ਤ ਨੂੰ ਅੱਜ ਵੀ ਖ਼ਤਰਾ ਮੌਜੂਦ ਹੈ। ਕੋਈ ਵੀ ਦੇਸ਼, ਕੋਈ ਵੀ ਸ਼ਹਿਰ, ਕੋਈ ਵੀ ਕਸਬਾ ਐਸਾ ਨਹੀਂ ਹੈ, ਜੋ ਇਨ੍ਹਾਂ ਖ਼ਤਰਿਆਂ ਤੋਂ ਖ਼ਾਲੀ ਹੋਵੇ। ਇਹ ਖ਼ਤਰਾ, ਇਹ ਡਰ ਵਿਆਪਕ ਹੈ, ਕਿਉਂਕਿ ਅਸੰਤੁਸ਼ਟੀ ਵਿਆਪਕ ਹੈ। ਹਰ ਮਨੁੱਖ ਅਸੰਤੁਸ਼ਟ ਹੈ ਅਤੇ ਜਦ ਕਮਜ਼ੋਰ ਮਨੁੱਖ ਅਸੰਤਸ਼ੁਟ ਹੁੰਦਾ ਹੈ ਤਾਂ ਉਸਦੀ ਅਸੰਤੁਸ਼ਟੀ ਕਰਕੇ ਛੋਟੇ ਪਾਪ, ਛੋਟੇ ਅਪਰਾਧ ਜਨਮ ਲੈਂਦੇ ਹਨ। ਪਰ ਜਦ ਕੋਈ ਸ਼ਕਤੀਸ਼ਾਲੀ ਮਨੁੱਖ ਅਸੰਤੁਸ਼ਟ ਹੁੰਦਾ ਹੈ, ਤਾਂ ਉਸ ਤੋਂ ਵਿਆਪਕ ਬਰਬਾਦੀਆਂ ਜਨਮ ਲੈਂਦੀਆਂ ਹਨ, ਬਹੁਤ ਵੱਡੇ ਅਪਰਾਧ ਤੇ ਤਬਾਹੀਆਂ ਜਨਮ ਲੈਂਦੀਆਂ ਹਨ। ਦੁਨੀਆਂ ਵਿਚ ਬਹੁਤ ਵੱਡੀਆਂ ਵੱਡੀਆਂ ਤਬਾਹੀਆਂ ਸ਼ਕਤੀਸ਼ਾਲੀ ਮਨੁੱਖਾਂ ਤੋਂ ਹੀ ਹੋਈਆਂ ਹਨ। ਹਿਟਲਰ ਨੇ ਢਾਈ ਕਰੋੜ ਮਨੁੱਖਾਂ ਦਾ ਕਤਲ ਕੀਤਾ। ਹਲਾਕੂ ਬਸਤੀਆਂ ਉਜਾੜ ਕੇ ਲੰਘਦਾ ਸੀ। ਚਾਈਨਾ ਵਿਚ ਮਾਉਸੇ ਤੁੰਗ ਨੇ ਤਿੰਨ ਕਰੋੜ ਮਨੁੱਖਾਂ ਦਾ ਕਤਲ ਕੀਤਾ ਤੇ ਤਿੰਨ ਕ੍ਰੋੜ ਬੰਦਿਆਂ ਨੂੰ ਉਜਾੜ ਦਿੱਤਾ। ਸਟਾਲਿਨ, ਲੈਨਿਲ ਪਤਾ ਨਹੀਂ ਕਿਤਨਿਆਂ ਦੇ ਕਾਤਲ ਹਨ। ਇਹ ਗੱਲ ਵਖਰੀ ਹੈ ਕਿ ਛੋਟੇ ਕਾਤਲ, ਕਾਤਲ ਹੁੰਦੇ ਹਨ ਪਰ ਵੱਡੇ ਕਾਤਲ ਬਾਦਸ਼ਾਹ ਹੁੰਦੇ ਹਨ। ਛੋਟੇ ਚੋਰ, ਚੋਰ ਹੁੰਦੇ ਹਨ, ਕਿਸੇ ਇਕ ਦੀ ਜੇਬ ਕੱਟ ਲੈਣ, ਸ਼ਾਇਦ ਪਕੜੇ ਜਾਵਣ, ਜੇਲ੍ਹ ਦੀ ਹਵਾ ਖਾਣ, ਪਰ ਜੋ ਪੂਰੇ ਦੇਸ਼ ਨੂੰ ਲੁੱਟ ਲੈਣ, ਇਹ ਲੁਟੇਰੇ ਨਹੀਂ ਕਹਿਲਾਉਂਦੇ, ਇਹ ਬਾਦਸ਼ਾਹ ਕਹਿਲਾਉਂਦੇ ਹਨ। ਸ਼ਕਤੀਸ਼ਾਲੀ ਮਨੁੱਖਾਂ ਕੋਲ ਸ਼ਕਤੀ ਦਾ ਇਤਨਾ ਵੱਡਾ ਪਰਦਾ ਹੈ ਕਿ ਉਹ ਆਪਣੇ ਦੁਰਾਚਾਰ ਨੂੰ, ਹਿੰਸਕ ਹੋਈਆਂ ਬਿਰਤੀਆਂ ਨੂੰ ਢੱਕ ਲੈਂਦੇ ਹਨ, ਛੁਪਾ ਲੈਂਦੇ ਹਨ। ਉਨ੍ਹਾਂ ਦੀ ਇਤਨੀ ਜ਼ਿਆਦਾ ਸ਼ਕਤੀ ਹੁੰਦੀ ਹੈ ਕਿ ਮਨੁੱਖ ਦੀਆਂ ਨਿਗਾਹਾਂ ਉਨ੍ਹਾਂ ਦੀ ਸ਼ਕਤੀ 'ਤੇ ਹੀ ਜਾਂਦੀਆਂ ਹਨ। ਸ਼ਕਤੀ ਦੇ ਹੇਠ ਕੀਤੇ ਅਪਰਾਧ ਉਨ੍ਹਾਂ ਨੂੰ ਦਿੱਸਦੇ ਹਨ ਅਤੇ ਲੋਕੀ ਉਨ੍ਹਾਂ ਨੂੰ ਬਾਦਸ਼ਾਹ, ਸਲਾਮਤ ਮਹਾਰਾਜਾ ਸਾਹਿਬ, ਨਵਾਬ ਸਾਹਿਬ ਕਹਿੰਦੇ ਹਨ। ਚੂੰਕਿ ਕਮਜ਼ੋਰ ਮਨੁੱਖ ਲਈ

ਹੱਥਕੜੀਆਂ ਹਨ, ਬੇੜੀਆਂ ਹਨ, ਜੇਲ੍ਹਾਂ ਹਨ, ਇਸ ਲਈ ਕਮਜ਼ੋਰ ਮਨੁੱਖ ਪਾਪ ਨੂੰ ਅਪਰਾਧ ਦੀ ਰੂਪ-ਰੇਖਾ ਤਾਂ ਨਹੀਂ ਦੇ ਸਕਦਾ, ਪਰ ਉਹ ਪਾਪੀ ਤਾਂ ਹੈ। ਚਾਹੇ ਉਹ ਅਪਰਾਧੀ ਨਹੀਂ ਹੈ, ਪਰ ਪਾਪੀ ਤਾਂ ਉਹ ਹੈ, ਕਿਉਂਕਿ ਉਸਦੇ ਵਿਚਾਰਾਂ ਵਿਚ ਦੂਸਰਿਆਂ ਦਾ ਧਨ ਹੈ, ਉਸਦੇ ਵਿਚਾਰਾਂ ਵਿਚ ਦੂਸਰਿਆਂ ਦਾ ਰੂਪ ਹੈ, ਉਸ ਦੇ ਵਿਚਾਰਾਂ ਵਿਚ ਦੂਸਰਿਆਂ ਦੀ ਸ਼ਕਤੀ ਵੀ ਹੋਵੇਗੀ ਅਤੇ ਇਸਨੂੰ ਮੌਕਾ ਮਿਲੇ ਕਿਸੇ ਨੂੰ ਪਛਾੜਨ ਦਾ ਤਾਂ ਇਹ ਅਹਿੰਸਾ 'ਤੇ ਵੀ ਉਤਰ ਸਕਦਾ ਹੈ, ਦੁਰਾਚਾਰ ਵੀ ਕਰ ਸਕਦਾ ਹੈ। ਜਿਸ ਦਿਨ ਕਮਜ਼ੋਰ ਮਨੁੱਖ ਨੂੰ ਸ਼ਕਤੀ ਮਿਲ ਗਈ, ਇਸਦਾ ਤਨ ਦੁਰਾਚਾਰੀ ਹੋ ਜਾਵੇਗਾ। ਅਸੀਂ ਦੇਖਦੇ ਹਾਂ ਕਿ ਜੋ ਮਨੁੱਖ ਕਦੀ ਕਮਜ਼ੋਰ ਸਨ ਤੇ ਦੇਵਤਿਆਂ ਦੀ ਤਰ੍ਹਾਂ ਲੱਗਦੇ ਸਨ, ਸ਼ਰੀਫ਼ ਤੇ ਭਲੇ-ਮਾਨਸ ਲੱਗਦੇ ਸਨ, ਸ਼ਕਤੀ ਦੇ ਮਿਲਦਿਆਂ ਹੀ ਭ੍ਰਿਸ਼ਟ ਹੋ ਗਏ। ਆਪਣੇ ਹੀ ਦੇਸ਼ ਭਾਰਤ ਨੂੰ ਦੇਖੀਏ। ਮਹਾਤਮਾ ਗਾਂਧੀ ਨੇ ਚਿੱਟੇ ਕਪੜੇ, ਚਿੱਟੀਆਂ ਟੋਪੀਆਂ ਪਹਿਨਾ ਕੇ ਸੇਵਕ ਪੈਦਾ ਕੀਤੇ। ਸੁਤੰਤਰਤਾ ਸੈਨਾਨੀ ਪੈਦਾ ਕੀਤੇ। ਬੜੇ ਪਿਆਰੇ ਲੱਗਦੇ ਸਨ ਪਰ ਸ਼ਕਤੀ ਦੇ ਮਿਲਦਿਆਂ ਹੀ ਭ੍ਰਿਸ਼ਟ ਹੋ ਗਏ। ਨਜ਼ਰਾਂ ਤਾਂ ਪਹਿਲਾਂ ਹੀ ਚੋਰ ਹੋਣਗੀਆਂ, ਸ਼ਕਤੀ ਨੇ ਹੱਥ ਵੀ ਚੋਰ ਬਣਾ ਦਿੱਤੇ। ਨਜ਼ਰਾਂ ਤਾਂ ਪਹਿਲਾਂ ਵੀ ਦੁਰਾਚਾਰੀ ਹੋਣਗੀਆਂ, ਸ਼ਕਤੀ ਦੇ ਮਿਲਦਿਆਂ ਹੀ ਦੁਰਾਚਾਰੀ ਬਣ ਗਏ। ਪਰ ਕਮਜ਼ੋਰ ਅਸੰਤੁਸ਼ਟ ਮਨੁੱਖ, ਜਿੰਨ੍ਹਾਂ ਕੋਲ ਸ਼ਕਤੀ ਨਹੀਂ ਹੈ, ਉਹ ਪਾਪ ਤਾਂ ਕਰਦੇ ਹੀ ਹਨ। ਉਨ੍ਹਾਂ ਦੀਆਂ ਨਜ਼ਰਾਂ ਤਾਂ ਚੋਰ ਹਨ, ਨਜ਼ਰਾਂ ਤਾਂ ਦੁਰਾਚਾਰੀ ਹਨ। ਉਨ੍ਹਾਂ ਦੇ ਹੱਥ ਚੋਰ ਨਹੀਂ ਹੁੰਦੇ, ਪੈਰ ਗ਼ਲਤ ਪਾਸੇ ਨਹੀਂ ਜਾਂਦੇ, ਤਨ ਤਾਂ ਮਲੀਨ ਨਹੀਂ ਹੁੰਦਾ, ਪਰ ਉਨ੍ਹਾਂ ਦੀਆਂ ਨਜ਼ਰਾਂ ਤਾਂ ਮਲੀਨ ਹੁੰਦੀਆਂ ਹਨ ਅਤੇ ਨਜ਼ਰਾਂ ਨੂੰ ਹੱਥਕੜੀਆਂ ਨਹੀਂ ਲਗਾਈਆਂ ਜਾ ਸਕਦੀਆਂ। ਭੈੜੀਆਂ ਤੇ ਮਲੀਨ ਨਜ਼ਰਾਂ 'ਤੇ ਕਾਨੂੰਨ ਅਤੇ ਸਮਾਜ ਵੀ ਬੰਧਨ ਨਹੀਂ ਪਾ ਸਕਦੇ, ਕਿਉਂਕਿ ਕਾਨੂੰਨ ਤੇ ਸਮਾਜ ਤਾਂ ਭੈੜੀਆਂ ਤੇ ਮਲੀਨ ਨਜ਼ਰਾਂ ਸਾਹਮਣੇ ਕਮਜ਼ੋਰ ਹਨ। ਸ਼ਕਤੀਸ਼ਾਲੀ ਮਨੁੱਖ ਦੇ ਹੱਥਾਂ ਵਿਚ ਇਤਨੀ ਸ਼ਕਤੀ ਹੈ ਕਿ ਹੱਥਕੜੀਆਂ ਉਸਦੇ ਅੱਗੇ ਕਮਜ਼ੋਰ ਹਨ। ਸ਼ਕਤੀਸ਼ਾਲੀ ਦੇ ਹੱਥ ਚੋਰ ਹਨ, ਕਮਜ਼ੋਰ ਦੀਆਂ ਨਜ਼ਰਾਂ ਚੋਰ ਹਨ। ਸ਼ਕਤੀਸ਼ਾਲੀ ਦਾ ਜਿਸਮ ਦੁਰਾਚਾਰੀ ਹੈ, ਕਮਜ਼ੋਰ ਦੀਆਂ ਨਜ਼ਰਾਂ ਦੁਰਾਚਾਰੀ ਹਨ।

ਸੋ ਪਾਪ ਤੋਂ ਜੇ ਬਚਣਾ ਹੈ, ਦੁੱਖ ਤੋਂ ਜੇ ਬਚਣਾ ਹੈ ਤਾਂ ਪ੍ਰਭੂ ਦਾ ਚਿੰਤਨ ਕਰੋ ਅਤੇ ਅਰਦਾਸ ਕਰੋ ਕਿ ਸੰਤੋਖ, (ਸੰਤੁਸ਼ਟੀ) ਮਿਲੇ। ਜੈਸਾ ਰੂਪ ਹੈ, ਜੈਸਾ ਪਰਿਵਾਰ ਹੈ, ਜੈਸਾ ਆਰਥਿਕ ਲਾਭ ਹੈ, ਜੋ ਕੁਝ ਹੈ, ਕਬੂਲ ਹੈ, ਸੰਤੁਸ਼ਟ ਹੈ। ਸਫਲਤਾ ਮਿਲ ਗਈ ਸੰਤੁਸ਼ਟ, ਨਹੀਂ ਮਿਲੀ ਤਦ ਵੀ ਸੰਤੁਸ਼ਟ। ਐਸਾ ਮਨੁੱਖ ਹਰ ਵੇਲੇ ਆਨੰਦਿਤ ਰਹਿੰਦਾ ਹੈ। ਪਾਪ-ਅਪਰਾਧ ਤੋਂ ਬਚ ਜਾਂਦਾ ਹੈ।



# ਭੂਤਕਾਲ, ਭਵਿੱਖ ਤੇ ਵਰਤਮਾਨ

ਮਨੁੱਖ ਜਾਂ ਭੂਤਕਾਲ ਵਿਚ ਜੀਉਂਦਾ ਹੈ ਜਾਂ ਭਵਿੱਖ ਵਿਚ ਜੀਉਂਦਾ ਹੈ। ਭੂਤਕਾਲ ਦੀਆਂ ਯਾਦਾਂ ਹਨ ਅਤੇ ਭਵਿੱਖ ਦੀ ਚਿੰਤਾ ਹੈ। ਯਾਦਾਂ ਦੁੱਖ ਜਾਂ ਸੁੱਖ ਦੀਆਂ ਹਨ। ਜੋ ਮਿਲਿਆ ਸੀ, ਇਹ ਮਿਲਣ ਦੀ ਯਾਦ ਸੁੱਖ ਹੈ, ਪਰ ਜਦੋਂ ਵਿਛੜ ਗਿਆ, ਇਹ ਵਿਛੜਨ ਦੀ ਯਾਦ ਦੁੱਖ ਹੈ। ਮਿੱਤਰ ਮਿਲਿਆ ਸੀ, ਮਨੁੱਖ ਉਸ ਨੂੰ ਯਾਦ ਕਰਕੇ ਸੁੱਖ ਦੀਆਂ ਯਾਦਾਂ ਵਿਚ ਗੁਆਚ ਜਾਂਦਾ ਹੈ, ਪਰ ਵਿਛੜਨ ਦੀ ਯਾਦ ਕਰਕੇ ਦੁੱਖ ਵਿਚ ਜੀਉਂਦਾ ਹੈ। ਇਸੇ ਤਰ੍ਹਾਂ ਜਵਾਨੀ ਦੀਆਂ ਯਾਦਾਂ ਵਿਚ ਸੁੱਖ, ਤੰਦਰੁਸਤੀ ਦੀਆਂ ਯਾਦਾਂ ਵਿਚ ਸੁੱਖ, ਪ੍ਰਭੁਤਾ ਮਿਲੀ ਸੀ ਜਾਂ ਕੋਈ ਹੋਰ ਪਦਾਰਥ ਮਿਲਿਆ ਸੀ, ਮਨੁੱਖ ਉਸ ਨੂੰ ਯਾਦ ਕਰਕੇ ਸੁੱਖ ਵਿਚ ਜੀਉਂਦਾ ਹੈ, ਪਰ ਇਨ੍ਹਾਂ ਸਾਰੀਆਂ ਹੀ ਚੀਜ਼ਾਂ ਦੇ ਵਿਛੜਨ 'ਤੇ ਜੋ ਦੁੱਖ ਹੋਇਆ ਸੀ, ਉਸ ਨੂੰ ਯਾਦ ਕਰ ਕਰ ਕੇ ਰੋਂਦਾ ਹੈ। ਸੰਸਾਰ ਵਿਚ ਐਸਾ ਕੁਝ ਵੀ ਨਹੀਂ ਹੈ, ਜੋ ਮਿਲ ਕੇ ਵਿਛੜੇ ਨਾ। ਜੀਵਨ ਭਰ ਮਿਲਣਾ ਵਿਛੜਨਾ ਚਲਦਾ ਰਹਿੰਦਾ ਹੈ, ਪਰ ਜੇ ਪ੍ਰਮਾਤਮਾ ਮਿਲ ਜਾਏ ਤਾਂ ਉਥੇ ਵਿਛੋੜਾ ਨਹੀਂ ਹੈ। ਜਦੋਂ ਮਨੁੱਖ ਖੁਸ਼ੀ ਦੀਆਂ ਯਾਦਾਂ ਵਿਚ ਬੈਠਾ ਹੈ, ਉਸ ਸਮੇਂ ਚਿਹਰੇ ਦੇ ਹਾਵ-ਭਾਵ ਕੁਝ ਹੋਰ ਹੋਣਗੇ। ਜਦੋਂ ਮਨੁੱਖ ਦੁੱਖ ਦੀਆਂ ਯਾਦਾਂ ਵਿਚ ਬੈਠਾ ਹੈ, ਉਸ ਸਮੇਂ ਚਿਹਰੇ ਦੇ ਹਾਵ-ਭਾਵ ਕੁਝ ਹੋਰ ਹੋਣਗੇ। ਚਿਹਰਾ ਤੇ ਅੱਖਾਂ ਕਦੀ ਝੂਠ ਨਹੀਂ ਬੋਲਦੀਆਂ। ਕਈ ਵਾਰ ਮਨੁੱਖ ਜ਼ੁਬਾਨ ਨਾਲ ਹਾਂ ਕਹਿ ਰਿਹਾ ਹੁੰਦਾ ਹੈ, ਪਰ ਚਿਹਰਾ ਨਾਂਹ ਕਹਿ ਰਿਹਾ ਹੁੰਦਾ ਹੈ। ਕਈ ਵਾਰ ਕਿਸੇ ਦੇ ਮਿਲਣ 'ਤੇ ਮਨੁੱਖ ਕਹਿੰਦਾ ਹੈ ਕਿ ਤੈਨੂੰ ਮਿਲਕੇ ਬੜੀ ਖੁਸ਼ੀ ਹੋਈ, ਪਰ ਅੱਖਾਂ ਦੱਸਦੀਆਂ ਹਨ, ਚਿਹਰਾ ਦੱਸਦਾ ਹੈ, ਕੰਮਬਖ਼ਤ ਕਿੱਥੇ ਮਿਲ ਗਿਆ ਹੈ, ਕੰਮ 'ਤੇ ਜਾ ਰਹੇ ਸੀ, ਲੇਟ ਕਰਾਏਗਾ। ਸਮਾਂ ਖ਼ਰਾਬ ਕਰੇਗਾ।

ਜੇ ਮਨੁੱਖ ਭੂਤਕਾਲ ਵਿਚ ਕਿਸੇ ਸਮੇਂ ਨਹੀਂ ਹੈ ਤਾਂ ਫਿਰ ਭਵਿੱਖ ਵਿਚ ਜੀਅ ਰਿਹਾ ਹੋਵੇਗਾ। ਭਵਿੱਖ ਵਿਚ ਤੇ ਚਿੰਤਾ ਹੈ। ਚਿੰਤਾ ਨੂੰ ਜੇ ਗਹਿਰਾਈ ਨਾਲ ਦੇਖੀਏ ਤਾਂ ਇਸਦੇ ਮੂਲ ਦੋ ਕਾਰਨ ਹਨ। ਇਕ ਤਾਂ ਇਹ ਕਿ ਜੋ ਦੂਜਿਆਂ ਨਾਲ ਬੁਰਾ ਹੋਇਆ ਹੈ ਘੱਟ ਤੋਂ ਘੱਟ ਮੇਰੇ ਨਾਲ ਨਾ ਹੋਵੇ ਤੇ ਦੂਸਰਾ ਜੋ ਮੈਂ ਚਾਹੁੰਦਾ ਹਾਂ, ਮਤਾਂ ਨਾ ਹੋਵੇ। ਇਹ ਦੋ ਤਰ੍ਹਾਂ ਦੀ ਚਿੰਤਾ ਵਿਚ ਮਨੁੱਖ ਜੀਉਂਦਾ ਹੈ। ਐਸਾ ਨਹੀਂ ਹੋਣਾ ਚਾਹੀਦਾ। ਘੱਟ ਤੋਂ ਘੱਟ ਮੇਰੇ ਨਾਲ ਤਾਂ ਐਸਾ ਨਹੀਂ ਹੋਣਾ ਚਾਹੀਦਾ। ਪਰ ਅੰਦਰ ਚਿੰਤਾ ਬਣੀ ਹੋਈ ਹੈ ਕਿ ਕਿਧਰੇ ਮੇਰੇ ਨਾਲ ਹੋ ਨਾ ਜਾਏ। ਜਗਤ ਬੁੱਢਾ ਹੋ ਜਾਂਦਾ ਹੈ, ਮੈਂ ਬੁੱਢਾ ਨਾ ਹੋ ਜਾਵਾਂ। ਪਰ ਅੰਦਰ ਚਿੰਤਾ ਬਣੀ ਹੋਈ ਹੈ ਕਿ ਕਿਧਰੇ ਬੁੱਢਾ

ਨਾ ਹੋ ਜਾਵਾਂ। ਜਗਤ ਰੋਗੀ ਹੈ ਤਾਂ ਹੋਵੇ, ਮੈਂ ਤੰਦਰੁਸਤ ਰਵਾਂ। ਪਰ ਚਿੰਤਾ ਬਣੀ ਹੋਈ ਹੈ ਕਿ ਕਿਧਰੇ ਮੈਂ ਰੋਗੀ ਨਾਂ ਹੋ ਜਾਵਾਂ। ਜਗਤ ਮਰਦਾ ਹੈ, ਤਾਂ ਮਰ ਜਾਏ, ਕਿਧਰੇ ਮੇਰੀ ਅਰਥੀ ਨਾ ਨਿਕਲ ਜਾਏ, ਪਰ ਅੰਦਰ ਚਿੰਤਾ ਹੈ ਕਿ ਕਿਧਰੇ ਮੇਰੀ ਵੀ ਅਰਥੀ ਨਾ ਨਿਕਲੇ। ਭਗਤ ਕਬੀਰ ਜੀ ਕਹਿੰਦੇ ਹਨ :

*'ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥'*

(ਅੰਗ ੧੩੭੩)

ਪੜੋਸੀ ਦੀ ਅਰਥੀ ਉੱਠੀ ਹੈ, ਤੇਰੀ ਭੀ ਉਠੇਗੀ। ਪੜੋਸੀ ਬੁੱਢਾ ਹੋ ਗਿਆ ਹੈ, ਤੂੰ ਵੀ ਬੁੱਢਾ ਹੋਵੇਂਗਾ। ਪਰ ਅੰਦਰ ਚਿੰਤਾ ਬਣੀ ਹੋਈ ਹੈ ਕਿ ਕਿਧਰੇ ਐਸਾ ਹੋ ਨਾ ਜਾਏ। ਦੂਸਰੀ ਚਿੰਤਾ, ਐਸਾ ਹੋਣਾ ਚਾਹੀਦਾ ਹੈ, ਮੇਰੀ ਇਹ ਚਾਹਤ ਹੈ, ਮੇਰੀ ਐਸੀ ਉਮੰਗ ਹੈ। ਮੇਰੀ ਇੱਛਾ ਹੈ ਕਿ ਐਸਾ ਹੋਣਾ ਚਾਹੀਦਾ ਹੈ, ਪਰ ਅੰਦਰ ਚਿੰਤਾ ਹੈ, ਮਤਾਂ ਐਸਾ ਨਾ ਹੋਵੇ। ਚਿੰਤਾ ਦੇ ਇਹ ਦੋ ਕਾਰਨ ਹਨ। ਮੈਂ ਚਾਹੁੰਦਾ ਹਾਂ, ਐਸਾ ਨਹੀਂ ਹੋਣਾ ਚਾਹੀਦਾ। ਮੈਂ ਚਾਹੁੰਦਾ ਹਾਂ, ਐਸਾ ਹੀ ਹੋਣਾ ਚਾਹੀਦਾ ਹੈ। ਪਹਿਲੇ ਇਸ ਗੱਲ ਦੀ ਚਿੰਤਾ ਕਿ ਕਿਧਰੇ ਹੋ ਹੀ ਨਾ ਜਾਏ, ਜੋ ਮੈਂ ਨਹੀਂ ਚਾਹੁੰਦਾ। ਦੂਸਰੇ ਇਸ ਗੱਲ ਦੀ ਚਿੰਤਾ, ਜੋ ਮੈਂ ਚਾਹੁੰਦਾ ਹਾਂ, ਐਸਾ ਨਾ ਹੋਵੇ ਕਿ ਕਿਧਰੇ ਨਾ ਹੋਵੇ। ਗੁਰੂ ਸਾਹਿਬ ਕਹਿੰਦੇ ਹਨ :-

*'ਚਿੰਤਾ ਛਡਿ ਅਚਿੰਤੁ ਰਹੁ'*



(ਅੰਗ ੫੧੭)

ਸੰਸਾਰ ਵਿਚ ਜੋ ਕੁਝ ਹੋ ਰਿਹਾ ਹੈ, ਪ੍ਰਭੂ ਤੋਂ ਹੋ ਰਿਹਾ ਹੈ, ਮੈਥੋਂ ਨਹੀਂ ਹੋ ਰਿਹਾ। ਮੈਂ ਤਾਂ ਸਿਰਫ਼ ਉਸ ਹੋਣੀ ਨਾਲ ਸਹਿਮਤ ਹੋਣਾ ਹੈ। ਜੋ ਹੋਣੀ ਨਾਲ ਸਹਿਮਤ ਹੋ ਗਿਆ, ਉਹ ਪ੍ਰਮਾਤਮਾ ਨਾਲ ਸਹਿਮਤ ਹੋ ਗਿਆ। ਜੋ ਪ੍ਰਮਾਤਮਾ ਨਾਲ ਸਹਿਮਤ ਹੋ ਗਿਆ, ਸਮਝੋ ਪ੍ਰਮਾਤਮਾ ਨਾਲ ਜੁੜ ਗਿਆ।

ਮਨੁੱਖ ਜਿਥੇ ਵੀ ਬੈਠਾ ਹੈ, ਪਰਿਵਾਰ ਵਿਚ ਬੈਠਾ ਹੈ, ਕਾਰੋਬਾਰ ਵਿਚ ਬੈਠਾ ਹੈ, ਧਾਰਮਿਕ ਅਸਥਾਨ 'ਤੇ ਬੈਠਾ ਹੈ ਜਾਂ ਇਹ ਬਿਲਕੁਲ ਵਿਹਲਾ ਹੀ ਬੈਠਾ ਹੈ। ਇਹ ਜਾਂ ਤਾਂ ਭੂਤਕਾਲ ਦੀਆਂ ਯਾਦਾਂ ਵਿਚ ਬੈਠਾ ਹੈ ਜਾਂ ਫਿਰ ਭਵਿੱਖ ਦੀਆਂ ਚਿੰਤਾਵਾਂ ਵਿਚ ਬੈਠਾ ਹੈ। ਇਹ ਦੋ ਬੋਝ ਇਸਦੇ ਦਿਮਾਗ਼ 'ਤੇ ਹਰ ਵਕਤ ਚਲਦੇ ਰਹਿੰਦੇ ਹਨ।

ਤਨ ਨੂੰ ਭੱਜਣ-ਦੌੜਨ ਲਈ ਅਸਥਾਨ ਚਾਹੀਦਾ ਹੈ। ਮਨ ਨੂੰ ਭੱਜਣ-ਦੌੜਨ ਲਈ ਸਮਾਂ ਚਾਹੀਦਾ ਹੈ। ਜਗ੍ਹਾ ਹੀ ਨਾ ਹੋਵੇ ਖੁੱਲ੍ਹੀ ਤਾਂ ਤਨ ਭੱਜ-ਦੌੜ ਨਹੀਂ ਸਕਦਾ। ਜਗ੍ਹਾ ਵਿਚ ਦੌੜ-ਭੱਜ ਹੁੰਦੀ ਹੈ ਤਨ ਦੀ, ਪਰ ਸਮੇਂ ਵਿਚ ਭੱਜਦਾ ਹੈ ਮਨ। ਮਨ ਸਮੇਂ ਵਿਚ ਭਟਕਦਾ ਹੈ, ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ, ਆਉਣ ਵਾਲੇ ਸਮੇਂ ਦੀਆਂ ਚਿੰਤਾਵਾਂ ਵਿਚ ਭਟਕਦਾ ਹੈ। ਇਸ ਨੂੰ ਦੋਨਾਂ ਸਮਿਆਂ (ਕਾਲਾਂ) ਵਿਚੋਂ ਕੱਢਣਾ ਹੈ ਤੇ ਤੀਜਾ ਕਾਲ ਹੈ -

ਵਰਤਮਾਨ। ਵਰਤਮਾਨ ਇਕ ਦਮ ਹੈ। ਵਰਤਮਾਨ ਅੱਜ ਦਾ ਦਿਨ ਨਹੀਂ ਹੈ; ਵਰਤਮਾਨ ਅੱਜ ਦੀ ਰਾਤ ਨਹੀਂ ਹੈ। ਵਰਤਮਾਨ ਇਕ ਦਮ ਹੈ, ਜੋ ਮੇਰੇ ਮੂੰਹ ਵਿਚ ਹੈ, ਸਾਰਿਆਂ ਦੇ ਮੂੰਹ ਵਿਚ ਹੈ। ਜਿਹੜਾ ਦਮ ਅਜੇ ਆਇਆ ਹੀ ਨਹੀਂ, ਉਹ ਤਾਂ ਮੇਰਾ ਭਵਿੱਖ ਹੈ, ਉਹ ਮੇਰੇ ਕੋਲ ਨਹੀਂ ਹੈ। ਜਿਹੜਾ ਦਮ ਮੇਰੇ ਮੂੰਹ ਵਿਚੋਂ ਚਲਾ ਗਿਆ, ਉਹ ਤਾਂ ਮੇਰਾ ਭੂਤਕਾਲ ਹੈ, ਉਹ ਖ਼ਰਚ ਹੋ ਗਿਆ। ਜੋ ਦਮ ਚਲਾ ਗਿਆ, ਉਸ ਨੂੰ ਮੈਂ ਖ਼ਰਚ ਨਹੀਂ ਕਰ ਸਕਦਾ। ਜੋ ਦਮ ਅਜੇ ਆਇਆ ਨਹੀਂ, ਮੈਂ ਉਸ ਨੂੰ ਵੀ ਵਰਤ ਨਹੀਂ ਸਕਦਾ। ਜਿਸ ਨੂੰ ਮੈਂ ਵਰਤ ਸਕਦਾ ਹਾਂ, ਉਹ ਹੈ ਵਰਤਮਾਨ। ਤੇ ਵਰਤਮਾਨ ਹੈ ਸਿਰਫ਼ ਇਕ ਦਮ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

*'ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥'*

(ਅੰਗ ੬੬੦)

ਇਸ ਨੂੰ ਭਾਈ ਨੰਦ ਲਾਲ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ :

*ਯੱਕ ਦਮ ਬ-ਖ਼ੇਸ਼ ਰਾਹ ਨ ਬੁਰਦਮ ਕਿ: ਕੀਸਤਮ।*
*ਐ ਵਾਏ, ਨਕਦਿ ਜ਼ਿੰਦਗੀਮ, ਰਾਇਗਾਂ ਗੁਜ਼ੱਸ਼ਤ।*

ਹੇ ਪ੍ਰਭੂ! ਇਕ ਦਮ ਤੂੰ ਮੈਨੂੰ ਦਿੱਤਾ ਸੀ, ਪਰ ਮੈਂ ਇਸ ਇਕ ਦਮ ਨੂੰ ਗੁਜ਼ਾਰਿਆ, ਗੁਜ਼ਰੇ ਹੋਏ ਦਮਾਂ ਦੀ ਯਾਦ ਦੇ ਵਿਚ। ਮੈਂ ਇਕ ਦਮ ਨੂੰ ਗੁਜ਼ਾਰਿਆ, ਆਉਣ ਵਾਲੇ ਦਮਾਂ ਦੀ ਚਿੰਤਾ ਵਿਚ। ਦਮ ਦਮ ਕਰਕੇ ਮੇਰੀ ਸਾਰੀ ਜ਼ਿੰਦਗੀ ਚਲੀ ਗਈ। ਸਾਰੀ ਜ਼ਿੰਦਗੀ ਵਿਅਰਥ ਗੁਆ ਦਿੱਤੀ। ਤਾਂ ਪ੍ਰਸ਼ਨ ਖੜਾ ਹੁੰਦਾ ਹੈ ਕਿ ਇਕ ਦਮ ਦੇ ਵਿਚ ਕੀ ਕਰ ਸਕਦੇ ਹਾਂ। ਇਕ ਦਮ ਦੇ ਵਿਚ ਕੋਈ ਲੰਬੀ ਯਾਤਰਾ ਨਹੀਂ ਹੋ ਸਕਦੀ। ਇਕ ਦਮ ਦੇ ਵਿਚ ਕੋਈ ਲੰਬਾ ਚੌੜਾ ਕਾਰੋਬਾਰ ਨਹੀਂ ਖੋਲ੍ਹਿਆ ਜਾ ਸਕਦਾ। ਇਕ ਦਮ ਦੇ ਵਿਚ ਕੋਈ ਉੱਚਾ ਵੱਡਾ ਮਹੱਲ ਨਹੀਂ ਖੜ੍ਹਾ ਕੀਤਾ ਜਾ ਸਕਦਾ। ਇਕ ਦਮ ਦੇ ਵਿਚ ਕੋਈ ਲੰਬੀ ਚੌੜੀ ਵਿਦਿਆ ਹਾਸਿਲ ਨਹੀਂ ਕੀਤੀ ਜਾ ਸਕਦੀ, ਪਰ ਇਕ ਦਮ ਵਿਚ ਪ੍ਰਮਾਤਮਾ ਪ੍ਰਾਪਤ ਕੀਤਾ ਜਾ ਸਕਦਾ ਹੈ। ਪ੍ਰਭੂ ਜਦ ਵੀ ਮਿਲੇਗਾ ਇਕ ਦਮ ਵਿਚ ਮਿਲੇਗਾ। ਸਾਰੇ ਮਹਾਂ ਮੰਤ੍ਰ ਇਕ ਦਮ ਵਿਚ ਪੂਰੇ ਹੋ ਜਾਂਦੇ ਹਨ। 'ਰਾਮ'-ਇਕ ਦਮ ਦੇ ਵਿਚ ਪੂਰਾ ਹੋ ਗਿਆ। 'ਓਮ' – ਇਕ ਦਮ ਦੇ ਵਿਚ ਪੂਰਾ ਹੋ ਗਿਆ। 'ਅੱਲ੍ਹਾ' – ਇਕ ਦਮ ਦੇ ਵਿਚ ਪੂਰਾ ਹੋ ਗਿਆ। 'ਵਾਹਿਗੁਰੂ' – ਇਕ ਦਮ ਦੇ ਵਿਚ ਪੂਰਾ ਹੋ ਗਿਆ। 'ਵਾਹਿਗੁਰੂ' ਇਕੋ ਹੀ ਦਮ ਵਿਚ। ਮੇਰਾ ਸਾਰਾ ਧਿਆਨ ਇਸੇ ਮੰਤਰ ਦੇ ਸੁਣਨ ਵਿਚ ਆ ਜਾਏ – 'ਵਾਹਿਗੁਰੂ' ਅਤੇ ਜਿਵੇਂ ਮੈਂ ਇਕ ਦਮ ਵਿਚ ਆਵਾਂਗਾ, ਸਾਰੇ ਦੇ ਸਾਰੇ ਧਿਆਨ ਇਸੇ ਮੰਤਰ ਦੇ ਸੁਣਨ ਵਿਚ ਆ ਜਾਏ – 'ਵਾਹਿਗੁਰੂ' ਅਤੇ ਜਿਵੇਂ ਮੈਂ ਇਕ ਦਮ ਵਿਚ ਆਵਾਂਗਾ, ਸਾਰੇ ਦੇ ਸਾਰੇ ਧਿਆਨ ਨੂੰ ਲਿਆਵਾਂਗਾ। ਇਸ ਨੂੰ ਧਿਆਨ ਸਾਧਨਾ ਕਹਿੰਦੇ ਹਨ। ਸੋ ਭੂਤਕਾਲ ਖੋਹ ਜਾਏਗਾ, ਭਵਿਸ਼ ਖੋਹ ਜਾਏਗਾ ਤੇ ਵਰਤਮਾਨ ਨੇ ਭਗਵਾਨ ਨੂੰ ਪ੍ਰਗਟ ਕਰ ਦੇਣਾ ਹੈ। ਸ੍ਰੀ ਕਬੀਰ ਜੀ ਕਹਿੰਦੇ ਹਨ :

*'ਬੇਦ ਕਤੇਬ ਇਫਤਰਾ ਭਾਈ ਦਿਲ ਦਾ ਫਿਕਰੁ ਨ ਜਾਇ॥
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥'*

(ਅੰਗ ੭੨੭)

ਇਕ ਦਮ ਵਿਚ ਟਿਕ ਜਾਉ। ਖ਼ੁਦਾ ਹਾਜ਼ਰ-ਨਾਜ਼ਰ ਹੈ, ਪਰਮਾਤਮਾ ਹਾਜ਼ਰ ਨਾਜ਼ਰ ਹੈ। ਧਰਮ ਦੀ ਸਾਰੀ ਸਾਧਨਾ, ਇਸੇ ਤਰੀਕੇ ਨਾਲ ਵਰਤਮਾਨ ਵਿਚ ਆਈ ਹੈ। ਬੜੇ ਬੜੇ ਦਾਰਸ਼ਨਿਕ ਵਰਤਮਾਨ ਵਿਚ ਨਹੀਂ ਜਿਉਂਦੇ। ਬੜੇ ਬੜੇ ਸਿਆਣੇ ਮਨੁੱਖ ਵਰਤਮਾਨ ਵਿਚ ਨਹੀਂ ਆਉਂਦੇ। ਭਵਿਸ਼ ਦੀਆਂ ਚਿੰਤਾਵਾਂ ਵਿਚ ਜਿਉਂਦੇ ਹਨ, ਭੂਤ-ਕਾਲ ਦੀਆਂ ਯਾਦਾਂ ਵਿਚ ਬੈਠੇ ਹਨ। ਜੇ ਮਨੁੱਖ ਇਕ ਦਫ਼ਾ ਵਰਤਮਾਨ ਵਿਚ ਆ ਜਾਏ ਤਾਂ ਉਸੇ ਵਕਤ ਪ੍ਰਭੂ ਦੀ ਪ੍ਰਾਪਤੀ, ਪ੍ਰਭੂ ਦਾ ਮਿਲਾਪ ਹਾਸਲ ਕਰ ਸਕਦਾ ਹੈ। ਇਕੋ ਦਮ, ਇਕ ਦਮ ਨਾਲ ਪ੍ਰਾਪਤੀ ਹੋ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਅਕਾਲ ਉਸਤਤਿ ਵਿਚ ਫੁਰਮਾਉਂਦੇ ਹਨ :

*'ਏਕ ਚਿਤ ਜਿਹ ਇਕ ਛਿਨ ਧਿਆਇਓ॥
ਕਾਲ ਫਾਸ ਕੇ ਬੀਚ ਨ ਆਇਓ॥'*

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :

*'ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥'*



(ਅੰਗ ੭੪੭)

ਨਿਮਖ ਦਾ ਮਤਲਬ, ਇਕ ਦਮ। ਬਾਬਾ ਫ਼ਰੀਦ ਜੀ ਇਸਨੂੰ ਆਪਣੀ ਬਾਣੀ ਵਿਚ ਇਸ ਤਰ੍ਹਾਂ ਬਿਆਨ ਕਰਦੇ ਹਨ :

*'ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥*

(ਅੰਗ ੪੮੮)

'ਆਜੁ ਮਿਲਾਵਾ' – ਅੱਜ ਤੋਂ ਮੁਰਾਦ, ਅੱਜ ਦਾ ਸਾਰਾ ਦਿਨ, ਕਤਈ ਨਹੀਂ। ਅੱਜ ਤੋਂ ਮੁਰਾਦ ਵਰਤਮਾਨ। ਵਰਤਮਾਨ ਤੋਂ ਮੁਰਾਦ ਇਕ ਦਮ।

ਮਨ ਪਹਿਲੋਂ ਪਹਿਲੋਂ ਵਰਤਮਾਨ ਵਿਚ ਨਹੀਂ ਆਏਗਾ, ਇਕ ਦਮ ਵਿਚ ਨਹੀਂ ਆਏਗਾ। ਜ਼ਬਾਨ 'ਵਾਹਿਗੁਰੂ' ਉਚਾਰਣ ਕਰੇ ਤੇ ਮਨ ਪੂਰੀ ਇਕਾਗਰਤਾ ਨਾਲ ਸੁਣੇ, ਬਹੁਤ ਔਖਾ ਹੈ।

*'ਆਖਣਿ ਅਉਖਾ ਸਾਚਾ ਨਾਉ॥'*

ਅੰਮ੍ਰਿਤ ਵੇਲੇ ਪਹਿਲਾਂ 'ਵਾਹਿਗੁਰੂ ਵਾਹਿਗੁਰੂ' ਦਾ 10-15 ਮਿੰਟ ਉਚਾਰਣ ਕਰਨਾ, ਫਿਰ ਗੁਰੂ ਕਿਤਨਾ ਹੀ ਕਰਾ ਦੇਂਦਾ ਹੈ। ਰਸਨਾ ਗਾਇਨ ਕਰੇ 'ਵਾਹਿਗੁਰੂ ਵਾਹਿਗੁਰੂ' ਤੇ ਕੰਨ ਸੁਨਣ ਤੇ ਮਨ ਵਿਚ ਭਾਵਨਾ ਵੀ ਹੋਵੇ ਤਾਂ ਗੁਰੂ ਸਾਹਿਬ ਕਹਿੰਦੇ ਹਨ :

'ਗਾਵੀਐ ਸੁਣੀਐ ਮਨ ਰਖੀਐ ਭਾਉ॥
ਦੁਖੁ ਪਰਹਰਿ ਸੁਖੁ ਘਰ ਲੈ ਜਾਇ॥'

ਇਸ ਤਰ੍ਹਾਂ 'ਵਾਹਿਗੁਰੂ' ਇਕ ਵਾਰ ਹੀ ਆਖਣ ਨਾਲ ਸਾਰੇ ਦੁੱਖ, ਸਾਰੇ ਪਾਪ ਮਿੱਟ ਜਾਣਗੇ। ਕ੍ਰੋੜ ਦਫ਼ਾ 'ਵਾਹਿਗੁਰੂ' ਆਖਣ ਨਾਲ ਇਕ ਦੁੱਖ, ਇਕ ਪਾਪ ਵੀ ਨਹੀਂ ਮਿਟੇਗਾ। ਪਰ ਜਿਵੇਂ ਗੁਰੂ ਸਾਹਿਬ ਦੱਸਦੇ ਹਨ, ਇਸ ਤਰ੍ਹਾਂ ਇਕ ਦਫ਼ਾ ਆਖਣ ਨਾਲ ਕਰੋੜਾਂ ਦੁੱਖ, ਪਾਪ ਮਿਟ ਜਾਣਗੇ। ਕਰੋੜ ਦਫ਼ਾ 'ਵਾਹਿਗੁਰੂ ਵਾਹਿਗੁਰੂ' ਆਖਣਾ ਬੜਾ ਸੌਖਾ ਹੈ, ਪਰਿ ਇਕ ਦਫ਼ਾ 'ਵਾਹਿਗੁਰੂ' ਆਖਣਾ ਬੜਾ ਔਖਾ ਹੈ। ਕਰੋੜ ਦਫਾ 'ਵਾਹਿਗੁਰੂ' ਇਸ ਲਈ ਕਹਿਣਾ ਹੈ ਕਿ ਕਿਤੇ ਇਕ ਦਫ਼ਾ ਕਹਿਣ ਦੀ ਜਾਚ ਆ ਜਾਏ। ਪਰਮਾਤਮਾ ਨੂੰ ਪ੍ਰਾਪਤ ਕਰਨਾ ਸੌਖੇ ਤੋਂ ਵੀ ਸੌਖਾ ਹੈ ਅਤੇ ਔਖੇ ਤੋਂ ਵੀ ਔਖਾ ਹੈ। ਇਕ ਦਫ਼ਾ ਆਖਣ ਨਾਲ ਉਹ ਮਿਲਦਾ ਹੈ। ਬਦਕਿਸਮਤੀ ਇਹ ਹੈ ਕਿ ਇਕ ਦਮ ਵਿਚ ਲਿਆ ਕੇ 'ਵਾਹਿਗੁਰੂ' ਆਖਣਾ ਬਹੁਤ ਔਖਾ ਹੈ। ਕਬੀਰ ਨੇ ਗ਼ੁੱਸਾ ਕੀਤਾ ਸੀ ਆਪਣੀ ਪਤਨੀ 'ਤੇ ਕਿ ਸੁਣਿਐ, ਤੂੰ ਤਿੰਨ ਦਫ਼ਾ 'ਰਾਮ' ਕਹਿਲਵਾ ਕੇ ਰੋਗੀ ਦਾ ਰੋਗ ਦੂਰ ਕੀਤਾ। ਇਹ ਰਾਮ ਦੇ ਨਾਮ ਦੀ ਤੌਹੀਨ ਹੈ। ਲੋਈ ਕਹਿੰਦੀ, ਨਹੀਂ ਸੰਤ ਜੀ, ਤੁਸਾਂ ਗ਼ਲਤ ਸੁਣਿਆ ਹੈ। ਮੈਂ ਰੋਗੀ ਦਾ ਰੋਗ ਇਕ ਦਫ਼ਾ ਰਾਮ ਕਹਿਲਵਾ ਕੇ ਹੀ ਦੂਰ ਕੀਤਾ ਹੈ। ਕਬੀਰ ਜੀ ਕਹਿੰਦੇ, ਰੋਗੀ ਖ਼ੁਦ ਕਹਿ ਰਿਹਾ ਹੈ, ਤਿੰਨ ਦਫ਼ਾ ਕਹਿਲਵਾਇਆ ਹੈ। ਲੋਈ ਕਹਿਣ ਲੱਗੀ, ਸੰਤ ਜੀ, ਆਖਿਆ ਤਾਂ ਤਿੰਨ ਦਫ਼ਾ ਸੀ, ਪਰ ਉਹ ਠੀਕ ਇਕ ਦਫ਼ਾ ਨਾਲ ਹੀ ਹੋਇਆ ਹੈ। ਪਹਿਲੀ ਦਫ਼ਾ ਜਦ ਰਾਮ ਆਖਿਆ, ਮਨ ਉਸ ਵੇਲੇ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ ਸੀ। ਦੂਸਰੀ ਦਫ਼ਾ ਮਨ ਭਵਿੱਖ ਦੀ ਚਿੰਤਾ ਵਿਚ ਸੀ, ਮਨ 'ਰਾਮ' ਵਿਚ ਨਹੀਂ ਸੀ। ਤੀਸਰੀ ਦਫ਼ਾ ਜਦ ਮਨ ਵਰਤਮਾਨ ਵਿਚ ਆਇਆ ਤਾਂ ਉਸ ਉਚਾਰਨ ਨਾਲ ਰੋਗੀ ਠੀਕ ਹੋ ਗਿਆ। ਆਖਿਆ ਤਿੰਨ ਦਫ਼ਾ ਸੀ, ਪਰ ਠੀਕ ਇਕ ਦਫ਼ਾ ਨਾਲ ਹੀ ਹੋਇਆ ਹੈ। ਤਾਂ ਇਕ ਦਫ਼ਾ 'ਵਾਹਿਗੁਰੂ' ਆਖਣ ਨਾਲ ਸਾਰੇ ਦੁੱਖ, ਸਾਰੇ ਪਾਪ ਮਿਟ ਜਾਂਦੇ ਹਨ। ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ। ਵਰਤਮਾਨ ਵਿਚ ਟਿਕਦਿਆਂ ਹੀ ਮਨੁੱਖ ਪਰਵਾਨ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ :

'ਵਰਤਮਾਨ ਵਿਚ ਵਰਤਦਾ ਹੋਵਨਹਾਰ ਸੋਈ ਪਰਵਾਨਾ॥'



# ਹੋਣੀ-ਅਨਹੋਣੀ

ਜਗਤ ਵਿਚ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਹੋਣੀ ਹੈ ਜਗਤ ਦੇ ਵਿਚ, ਅਨਹੋਣੀ ਕੁਝ ਵੀ ਨਹੀਂ ਹੈ। ਰੋਣਾ ਕਿਸ ਗੱਲ ਦਾ ਹੈ ਕਿ ਮੇਰੇ ਨਾਲ ਅਨਹੋਣੀ ਹੋ ਗਈ ਹੈ, ਜਦ ਕਿ ਗੁਰਬਾਣੀ ਕਹਿੰਦੀ ਹੈ, ਨਹੀਂ ਇਹ ਹੋਣੀ ਹੋਈ ਹੈ, ਅਨਹੋਣੀ ਨਹੀਂ ਹੋਈ। ਰੋਣਾ ਉਦੋਂ ਹੋਵੇਗਾ ਕਿ ਜੋ ਮੈਂ ਚਾਹਿਆ ਸੀ, ਉਹ ਨਹੀਂ ਹੋਇਆ ਅਤੇ ਜੋ ਮੈਂ ਨਹੀਂ ਚਾਹੁੰਦਾ ਸੀ, ਉਹ ਹੋ ਗਿਆ, ਉਸ ਨੂੰ ਅਸੀਂ ਅਨਹੋਣੀ ਕਹਿੰਦੇ ਹਾਂ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਇਹ ਪਾਵਨ ਸਲੋਕ :-

*'ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥'*

(ਅੰਗ ੧੪੨੯)



ਗੁਰੂ ਸਾਹਿਬ ਕਹਿ ਰਹੇ ਹਨ ਕਿ ਜੋ ਹੁੰਦਾ ਹੈ, ਉਹ ਹੁੰਦਾ ਹੈ। ਜੋ ਨਹੀਂ ਹੁੰਦਾ, ਉਹ ਨਹੀਂ ਹੁੰਦਾ, ਫਿਰ ਚਿੰਤਾ ਕਾਹਦੀ। ਚਿੰਤਾ ਤੇ ਤਾਂ ਕਰੋ ਜੇਕਰ ਅਨਹੋਣੀ ਹੁੰਦੀ ਹੋਵੇ। ਅਨਹੋਣੀ ਤਾਂ ਹੁੰਦੀ ਹੀ ਨਹੀਂ। ਜਗਤ ਜੋ ਇਤਨਾ ਰੋ ਰਿਹਾ ਹੈ, ਉਸਦਾ ਕਾਰਨ ਹੈ ਕਿ ਜੋ ਹੋ ਰਿਹਾ ਹੈ, ਇਹ ਕਬੂਲ ਨਹੀਂ ਅਤੇ ਜੋ ਮੈਂ ਚਾਹੁੰਦਾ ਹਾਂ, ਉਸੇ ਤਰ੍ਹਾਂ ਹੋਵੇ, ਪਰ ਨਹੀਂ। ਪ੍ਰਭੂ ਦੀ ਰਜ਼ਾ ਵਿਚ ਇਹ ਦਰਿਆ ਪਏ ਵਗਦੇ ਹਨ। ਪ੍ਰਭੂ ਦੇ ਹੁਕਮ ਵਿਚ ਇਹ ਸੂਰਜ, ਚੰਦ, ਤਾਰੇ ਗਰਦਿਸ਼ ਵਿਚ ਹਨ। ਸਾਰਾ ਬ੍ਰਹਿਮੰਡ ਜੋ ਹੈ, ਪ੍ਰਭੂ ਦੀ ਰਜ਼ਾ ਵਿਚ ਚੱਲ ਰਿਹਾ ਹੈ। ਐ ਮਨੁੱਖ! ਤੂੰ ਗਹਿਰਾਈ ਨਾਲ ਦੇਖ, ਹੈਂ ਤਾਂ ਤੂੰ ਵੀ ਉਸੇ ਦੇ ਹੁਕਮ ਵਿਚ। ਗੁਰੂ ਨਾਨਕ ਦੇਵ ਜੀ ਦਾ ਮਹਾਨ ਵਾਕ :

*'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥'*

(ਅੰਗ ੧)

ਜੇ ਕਿਧਰੇ ਮਨੁੱਖ ਉਸ ਪ੍ਰਮਾਤਮਾ ਦੀ ਮਰਯਾਦਾ ਤੇ ਤਰਤੀਬ ਨੂੰ ਸਮਝ ਜਾਏ, ਤਾਂ ਇਸ ਦਾ ਅਹੰਕਾਰ ਅੱਜ ਹੀ ਮਲੀਨ ਹੋ ਜਾਏ। ਜਿਸ ਨੇ ਵੀ ਉਸ ਦੇ ਹੁਕਮ ਨੂੰ ਜਾਣ ਲਿਆ, ਹੈ, ਹੋਣੀ ਨਾਲ ਸਹਿਮਤ ਹੋ ਗਿਆ, ਸਮਝੋ ਪ੍ਰਭੂ ਨਾਲ ਸਹਿਮਤ ਹੋ ਗਿਆ ਅਤੇ ਜੋ ਹੋਣੀ ਨੂੰ ਸਿਜਦਾ ਕਰਦਾ ਹੈ, ਉਹ ਪ੍ਰਮਾਤਮਾ ਨੂੰ ਸਿਜਦਾ ਕਰਦਾ ਹੈ। ਜਿਸ ਨੂੰ ਹੋਣੀ ਕਬੂਲ

ਨਹੀਂ, ਉਸ ਨੂੰ ਪ੍ਰਮਾਤਮਾ ਕਬੂਲ ਨਹੀਂ। ਲੱਖਾਂ ਪੂਜਾ-ਪਾਠ ਕਰੇ, ਇਬਾਦਤ ਕਰੇ, ਰੋਜ਼ੇ ਰੱਖੇ, ਵਰਤ ਰੱਖੇ, ਤੀਰਥ ਯਾਤਰਾ ਦਾ ਰਟਨ ਕਰੇ, ਅਨੰਤ ਦਾਨ ਦੇਵੇ, ਰੋਜ਼ ਦਾ ਸਤਿਸੰਗ ਕਰੇ, ਜਪ-ਤਪ ਕਰੇ, ਜੇਕਰ ਮਨੁੱਖ ਹੋਣੀ ਨਾਲ ਸਹਿਮਤ ਨਹੀਂ, ਤਾਂ ਅਜੇ ਪ੍ਰਮਾਤਮਾ ਤੋਂ ਕੋਸਾਂ ਦੂਰ ਹੈ। ਹੋਣੀ ਨੂੰ ਤਾਂ ਕੋਈ ਵਿਰਲਾ ਹੀ ਕਬੂਲ ਕਰ ਸਕਦਾ ਹੈ। ਕਿਉਂ? ਕਿਉਂਕਿ ਈਸ਼ਵਰ ਦਾ ਭਾਣਾ, ਮੇਰੇ ਭਾਣੇ ਨਾਲ, ਮੇਰੀ ਚਾਹਤ ਨਾਲ ਮੇਲ ਨਹੀਂ ਖਾਂਦਾ, ਅਕਸਰ ਮੇਲ ਨਹੀਂ ਖਾਂਦਾ। ਮਨੁੱਖ ਦਾ ਯਤਨ ਹੈ ਕਿ ਈਸ਼ਵਰ ਮੇਰੀ ਚਾਹਤ ਨਾਲ ਚੱਲੇ। ਇਸ ਮਨੁੱਖ ਨੂੰ ਕੌਣ ਦੱਸੇ ਕਿ ਜਗਤ ਮੇਰੀ ਚਾਹਤ ਨਾਲ ਨਹੀਂ ਚੱਲ ਰਿਹਾ। ਜਗਤ ਤਾਂ ਪ੍ਰਭੂ ਦੀ ਚਾਹਤ ਨਾਲ ਚੱਲ ਰਿਹਾ ਹੈ। ਮੇਰੀ ਚਾਹਤ ਹਾਰ ਖਾ ਜਾਂਦੀ ਹੈ ਅਤੇ ਹੁੰਦਾ ਹੈ ਪ੍ਰਭੂ ਦਾ ਚਾਹਿਆ ਹੋਇਆ ਤੇ ਫਿਰ ਰੋਣਾ ਨਿਕਲ ਜਾਂਦਾ ਹੈ :-

*'ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥'*

(ਅੰਗ ੧੪੨੮)

ਮੈਂ ਸੋਚਦਾ ਹਾਂ ਕਿ ਇਹ ਕਰਾਂ, ਹੁੰਦਾ ਕੁਝ ਹੋਰ ਹੈ। ਜੀਵਨ ਦੀਆਂ ਇਨ੍ਹਾਂ, ਰੋਜ਼ਮੱਰਾ ਦੀਆਂ ਘਟਨਾਵਾਂ ਤੋਂ ਭਗਤ ਕਬੀਰ ਜੀ ਕਹਿੰਦੇ ਹਨ, ਮੈਂ ਇਸ ਨਤੀਜੇ 'ਤੇ ਪਹੁੰਚਿਆ ਹਾਂ ਕਿ ਉਹ ਹੀ ਹੁੰਦਾ ਹੈ, ਜੋ ਈਸ਼ਵਰ ਨੂੰ ਭਾਉਂਦਾ ਹੈ, ਉਹ ਨਹੀਂ ਹੁੰਦਾ ਜੋ ਮੈਨੂੰ ਭਾਉਂਦਾ ਹੈ। ਆਪ ਫ਼ੁਰਮਾਣ ਕਰਦੇ ਹਨ :-

*'ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥*
*ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥*

(ਅੰਗ ੧੩੭੬)

ਇਸ ਨੂੰ ਬਾਬਾ ਫ਼ਰੀਦ ਜੀ ਆਪਣੇ ਢੰਗ ਨਾਲ ਇੰਜ ਬਿਆਨ ਕਰਦੇ ਹਨ :

*'ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥*
*ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥*
*ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥*
*ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥*

(ਅੰਗ ੧੩੮੩)

ਜੋ ਕਦੀ ਸੋਚਿਆ ਵੀ ਨਹੀਂ ਸੀ, ਚੇਤੇ ਵਿਚ ਨਹੀਂ ਸੀ, ਉਹੋ ਹੋ ਗਿਆ, ਉਹੋ ਵਾਪਰ ਗਿਆ। ਐਸਾ ਹਰ ਇਕ ਦਾ ਅਨੁਭਵ ਹੈ। ਐਸੇ ਅਨੁਭਵ ਜੀਵਨ ਵਿਚ ਸਾਹਮਣੇ ਆਉਂਦੇ ਹਨ। ਪਾਤਸ਼ਾਹ ਫ਼ੁਰਮਾਉਂਦੇ ਹਨ :

*'ਮਤਾ ਕਰੈ ਪੱਛਮ ਕੈ ਤਾਈ ਪੂਰਬ ਹੀ ਲੈ ਜਾਤ॥'*

(ਅੰਗ ੪੯੬)

ਸੋਚਿਆ ਸੀ ਪੱਛਮ ਵੱਲ ਜਾਣਾ ਹੈ, ਤਿਆਰੀ ਵੀ ਕਰ ਲਈ, ਪੱਛਮ ਵੱਲ ਜਾਣ ਦਾ ਉਪਰਾਲਾ ਵੀ ਕਰ ਲਿਆ। ਅਜੇ ਕਦਮ ਪੁੱਟਣਾ ਹੀ ਸੀ ਕਿ ਪੂਰਬ ਵੱਲ ਜਾਣਾ ਪੈ ਗਿਆ। ਰੂਏ ਜ਼ਮੀਨ 'ਤੇ ਐਸਾ ਤਜਰਬਾ ਹਰ ਮਨੁੱਖ ਨੂੰ ਜ਼ਰੂਰ ਹੋਇਆ ਹੋਵੇਗਾ। ਕਰਨਾ ਮੈਂ ਕੀ ਚਾਹੁੰਦਾ ਸੀ, ਹੋ ਕੀ ਗਿਆ। ਪ੍ਰਾਪਤ ਮੈਂ ਕੀ ਕਰਨਾ ਚਾਹੁੰਦਾ ਸੀ, ਮਿਲਿਆ ਕੀ। ਜਾਣਾ ਮੈਂ ਕਿੱਧਰ ਸੀ, ਪਰ ਮੈਨੂੰ ਜਾਣਾ ਕਿਧਰ ਪੈ ਗਿਆ। ਕੋਈ ਮਨੁੱਖ ਐਸਾ ਨਹੀਂ, ਜਿਸ ਨੂੰ ਇਹ ਅਨੁਭਵ ਨਾ ਹੋਇਆ ਹੋਵੇ। ਇਸ ਤਰ੍ਹਾਂ ਸਭ ਕੁਝ ਉਸ ਅਕਾਲ ਪੁਰਖ ਦੇ ਹੱਥ ਵਿਚ ਹੈ। ਮੇਰੀ ਚਾਹਤ ਨਾਲ ਕੁਝ ਨਹੀਂ ਹੋਣਾ। ਮੇਰੇ ਹੱਥ ਵਿਚ ਕੁਝ ਵੀ ਨਹੀਂ ਹੈ :-

*'ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ॥*
*ਜਰਾ ਮਰਾ ਤਾਪੁ ਸਿਰਤਿ ਸਾਪੁ ਸਭ ਹਰਿ ਕੈ ਵਸਿ ਹੈ*
*ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥'*

(ਅੰਗ ੧੬੮)

ਪਰ ਮਨੁੱਖ ਹੋਣੀ ਨੂੰ ਕਬੂਲ ਨਹੀਂ ਕਰਦਾ। ਜਵਾਨੀ ਇਸ ਨੂੰ ਕਬੂਲ ਹੈ, ਬੁਢੇਪਾ ਕਬੂਲ ਨਹੀਂ। ਚਲੋ ਰੋ ਪਿੱਟ ਕੇ ਬੁਢੇਪਾ ਵੀ ਇਸ ਨੇ ਕਬੂਲ ਕਰ ਲਿਆ, ਹੁਣ ਮੌਤ ਕਬੂਲ ਨਹੀਂ। ਨਫ਼ਾ ਕਬੂਲ ਹੈ, ਨੁਕਸਾਨ ਕਬੂਲ ਨਹੀਂ। ਇੱਜ਼ਤ ਕਬੂਲ ਹੈ, ਬੇਇੱਜ਼ਤੀ ਕਬੂਲ ਨਹੀਂ। ਖ਼ੁਸ਼ੀਆਂ ਕਬੂਲ ਹਨ, ਪਰ ਗ਼ਮੀਆਂ ਨਹੀਂ। ਜ਼ਿੰਦਗੀ ਵਿਚ ਬੜੀਆਂ ਛੋਟੀਆਂ-ਵੱਡੀਆਂ ਘਟਨਾਵਾਂ ਹੋ ਜਾਂਦੀਆਂ ਹਨ, ਅਕਸਰ ਮਨੁੱਖ ਕਹਿ ਦਿੰਦਾ ਹੈ ਕਿ ਕਾਸ਼, ਐਸਾ ਨਾ ਹੁੰਦਾ, ਐਸਾ ਨਾ ਹੁੰਦਾ। ਪਰ ਤੇਰੇ ਚਾਹੁਣ ਨਾਲ ਕੀ ਹੁੰਦਾ ਹੈ। ਜੋ ਹੋਣਾ ਹੈ, ਉਹ ਹੋਣਾ ਹੀ ਹੈ। ਜੇ ਤੂੰ ਹੱਸ ਕੇ ਕਬੂਲ ਕਰ ਲਵੇਂ ਤਾਂ ਠੀਕ ਹੈ, ਨਹੀਂ ਤਾਂ ਰੋ ਕੇ, ਕਬੂਲ ਤਾਂ ਕਰਨਾ ਹੀ ਪਵੇਗਾ। ਜੋ ਹੋ ਰਿਹਾ ਹੈ ਐਸਾ ਹੀ ਹੋਣਾ ਸੀ। ਮੇਰੇ ਕੀਤਿਆਂ ਕੁਝ ਨਹੀਂ ਹੋਣਾ। ਜੋ ਹੋਣਾ ਹੈ ਉਹ ਹੀ ਹੋਣਾ ਹੈ। ਮੇਰੀ ਕੋਈ ਸਿਆਣਪ ਕੰਮ ਨਹੀਂ ਕਰਨੀ।

*'ਸਿਆਨਪ ਕਾਹੂ ਕਾਮਿ ਨ ਆਤ॥*
*ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥'*

(ਅੰਗ ੪੯੬)

ਬਹੁਤ ਵੱਡੀਆਂ-ਵੱਡੀਆਂ ਘਟਨਾਵਾਂ ਨੂੰ ਲਈਏ, ਹੋ ਰਹੀਆਂ ਹਨ, ਉਨ੍ਹਾਂ ਦੇ ਅਧੀਨ ਛੋਟੀਆਂ ਘਟਨਾਵਾਂ ਨੂੰ ਲਈਏ, ਉਹ ਵੀ ਹੋ ਰਹੀਆਂ ਹਨ। ਮੇਰੇ ਲੱਖ ਯਤਨ ਦੇ ਬਾਵਜੂਦ ਵੀ ਦਿਨ ਨੇ ਰੁਕਣਾ ਨਹੀਂ ਅਤੇ ਮੇਰੇ ਲੱਖ ਵਿਦਾਅ ਕਰਨ ਦੇ ਬਾਵਜੂਦ ਵੀ ਸਮੇਂ ਤੋਂ ਪਹਿਲਾਂ ਰਾਤ ਨੇ ਰੁਖ਼ਸਤ ਨਹੀਂ ਹੋਣਾ। ਦਿਨ ਹੋਇਆ ਹੈ, ਹੋਣਾ ਹੀ ਸੀ। ਰਾਤ ਹੋਈ ਹੈ, ਹੋਣੀ ਹੀ ਸੀ। ਜਨਮ ਹੋਇਆ ਹੈ, ਹੋਣਾ ਹੀ ਸੀ। ਮਰਨ ਹੋਇਆ ਹੈ, ਹੋਣਾ ਹੀ ਸੀ। ਸੁੱਖ ਮਿਲਿਆ ਹੈ, ਮਿਲਣਾ ਹੀ ਸੀ, ਦੁੱਖ ਮਿਲਿਆ ਹੈ, ਮਿਲਣਾ ਹੀ ਸੀ। ਨਫ਼ਾ ਹੋਇਆ ਹੈ, ਹੋਣਾ ਹੀ

ਸੀ। ਨੁਕਸਾਨ ਹੋਇਆ ਹੈ, ਹੋਣਾ ਹੀ ਸੀ :-

*'ਜੋ ਹੋਆ ਹੋਵਤ ਸੋ ਜਾਨੈ॥ ਪ੍ਰਭ ਅਪਨੇ ਕਾ ਹੁਕਮੁ ਪਛਾਨੈ॥*

(ਅੰਗ ੨੮੬)

ਜਿਵੇਂ ਅਸੀਂ ਕਹਿੰਦੇ ਹਾਂ ਕਿ ਇਹ ਬੱਚਾ ਹੈ, ਇਹ ਬੱਚਾ ਜਵਾਨ ਹੋ ਰਿਹਾ ਹੈ, ਇਹ ਜਵਾਨ ਬੁੱਢਾ ਹੋ ਰਿਹਾ ਹੈ। ਬੁੱਢਾ ਮਰ ਰਿਹਾ ਹੈ। ਬੱਚੇ ਦਾ ਜਵਾਨ ਹੋਣਾ ਇਕ ਹੁਕਮ ਹੈ, ਹੋਣੀ ਹੈ। ਜਵਾਨ ਦਾ ਬੁੱਢਾ ਹੋਣਾ ਇਕ ਹੁਕਮ ਹੈ, ਹੋਣੀ ਹੈ। ਮੌਤ ਦੀ ਆਗ਼ੋਸ਼ ਵਿਚ ਚਲੇ ਜਾਣਾ, ਇਕ ਹੋਣੀ ਹੈ, ਇਕ ਹੁਕਮ ਹੈ। ਮੌਤ ਬੱਚੇ, ਜਵਾਨ, ਬੁੱਢੇ ਕਿਸੇ ਨੂੰ ਵੀ ਆਪਣੀ ਆਗ਼ੋਸ਼ ਵਿਚ ਲੈ ਸਕਦੀ ਹੈ। ਜੋ ਹੁਕਮ ਸਾਡੇ ਤਨ 'ਤੇ ਲਾਗੂ ਹੈ, ਉਹ ਹੁਕਮ ਸਾਡੇ ਮਨ 'ਤੇ ਵੀ ਲਾਗੂ ਹੈ। ਧਰਮ ਦੀ ਸਾਧਨਾ ਹੈ ਕਿ ਮਨੁੱਖ ਆਪਣਾ ਮਨ ਪ੍ਰਭੂ ਦੇ ਅਨੁਕੂਲ ਕਰੇ ਪਰ ਆਪਣੇ ਸੁਭਾਉ ਕਰ ਕੇ ਪ੍ਰਤਿਕੂਲ ਚਲਦਾ ਹੈ। ਹੋਣੀ ਨੂੰ, ਭਾਣੇ ਨੂੰ ਕੋਈ ਵਿਰਲਾ ਹੀ ਮੰਨਦਾ ਹੈ। ਸਾਹਿਬ ਕਹਿੰਦੇ ਹਨ :

*'ਭਾਣੇ ਵਿਚਿ ਕੋ ਵਿਰਲਾ ਆਇਆ॥'*

(ਅੰਗ ੧੦੬੩)

ਮਨੁੱਖ ਭਾਣੇ ਨੂੰ, ਹੋਣੀ ਨੂੰ ਨਹੀਂ ਮੰਨਦਾ ਅਤੇ ਕਹਿ ਦਿੰਦਾ ਹੈ ਕਿ ਮੇਰੇ ਨਾਲ ਅਨਹੋਣੀ ਹੋ ਗਈ ਹੈ। ਘਾਟਾ ਪੈ ਗਿਆ ਹੈ, ਦੀਵਾਲੀਆ ਹੋ ਗਿਆ ਹੈ, ਅਕਸਰ ਮਨੁੱਖ ਕਹਿ ਦਿੰਦਾ ਹੈ ਕਿ ਮੇਰੇ ਨਾਲ ਅਨਹੋਣੀ ਹੋ ਗਈ ਹੈ। ਚੰਗਾ ਭਲਾ ਤੰਦਰੁਸਤ ਮਨੁੱਖ ਜਦ ਬਿਮਾਰ ਹੋ ਜਾਂਦਾ ਹੈ ਅਤੇ ਬਿਮਾਰੀ ਜਦ ਚਰਮ ਸੀਮਾ 'ਤੇ ਪਹੁੰਚ ਜਾਂਦੀ ਹੈ, ਤਾਂ ਕਹਿ ਦਿੰਦਾ ਹੈ ਕਿ ਮੇਰੇ ਨਾਲ ਅਨਹੋਣੀ ਹੋ ਗਈ ਹੈ। ਕੋਈ ਜਵਾਨ ਜਦ ਬੁੱਢਾ ਹੋ ਜਾਂਦਾ ਹੈ, ਅਨਹੋਣੀ ਹੋ ਗਈ ਹੈ। ਕਿਸੇ ਦੀ ਮੌਤ ਹੋ ਜਾਏ, ਅਕਸਰ ਮਨੁੱਖ ਕਹਿ ਦਿੰਦਾ ਹੈ ਕਿ ਅਨਹੋਣੀ ਵਾਪਰ ਗਈ ਹੈ। ਨਹੀਂ, ਇਹ ਅਨਹੋਣੀ ਨਹੀਂ, ਇਹ ਤਾਂ ਹੋਣੀ ਹੈ। ਜੇਕਰ ਇਕ ਬੁੱਢਾ ਮਨੁੱਖ ਆਖੇ ਕਿ ਮੈਂ ਫਿਰ ਜਵਾਨ ਹੋ ਜਾਵਾਂ, ਮਾਸੂਮ ਬੱਚੇ ਦੀ ਤਰ੍ਹਾਂ ਹੋ ਜਾਵਾਂ, ਇਹ ਨਹੀਂ ਹੁੰਦਾ ਅਤੇ ਇਕ ਜਵਾਨ ਆਖੇ ਮੈਂ ਕਦੀ ਬੁੱਢਾ ਹੀ ਨਾ ਹੋਵਾਂ, ਇਹ ਨਹੀਂ ਹੁੰਦਾ। ਮੈਂ ਕਦੀ ਨਾ ਮਰਾਂ, ਇਹ ਨਹੀਂ ਹੁੰਦਾ। ਮੈਨੂੰ ਹਮੇਸ਼ਾ ਹੀ ਨਫ਼ਾ ਹੁੰਦਾ ਰਵੇ, ਸਾਰੇ ਮੇਰੀ ਹਮੇਸ਼ਾ ਹੀ ਇੱਜ਼ਤ ਕਰਦੇ ਰਹਿਣ, ਮੈਂ ਹਮੇਸ਼ਾ ਹੀ ਤੰਦਰੁਸਤ ਰਹਾਂ, ਮੈਂ ਹਮੇਸ਼ਾ ਹੀ ਸੁੱਖੀ ਰਹਾਂ, ਹਮੇਸ਼ਾ ਹੀ ਦਿਨ ਰਵੇ, ਇਹ ਕਿਸ ਤਰ੍ਹਾਂ ਹੋ ਸਕਦਾ ਹੈ, ਇਹ ਨਹੀਂ ਹੁੰਦਾ। ਦਿਨ ਤੇ ਰਾਤ ਇਕੱਠੇ ਹੀ ਚਲਦੇ ਹਨ। ਇਹ ਹੋਣੀ ਹੈ, ਅਨਹੋਣੀ ਨਹੀਂ ਹੈ। ਜਗਤ ਵਿਚ ਅਨਹੋਣੀ ਕੁਝ ਵੀ ਨਹੀਂ ਹੈ, ਪਰ ਬੜੀ ਬਾਰੀਕ ਬੁੱਧੀ ਚਾਹੀਦੀ ਹੈ, ਬੜੀ ਸੂਖਸ਼ਮ ਸੋਚਣੀ ਚਾਹੀਦੀ ਹੈ, ਇਨ੍ਹਾਂ ਘਟਨਾਵਾਂ ਨੂੰ ਸਮਝਣ ਵਾਸਤੇ। ਇਸੇ ਵਾਸਤੇ ਸਤਿਗੁਰੂ ਜੀ ਸਾਨੂੰ ਅਰਦਾਸ ਕਰਨ ਦਾ ਢੰਗ ਦਰਸਾਉਂਦੇ ਹਨ :

*'ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥'*

(ਅੰਗ ੬੪੧)

ਹੇ ਪ੍ਰਭੂ! ਉਹ ਵਿਵੇਕਸ਼ੀਲ ਬੁੱਧ ਦਿਉ, ਜੋ ਇਹ ਸਮਝ ਸਕੇ ਕਿ ਜੋ ਕੁਝ ਹੋ ਰਿਹਾ ਹੈ, ਉਹ ਹੋਣੀ ਹੈ, ਅਨਹੋਣੀ ਨਹੀਂ। ਦਿਨ ਹੋ ਰਿਹਾ ਹੈ, ਰਾਤ ਹੋ ਰਹੀ ਹੈ, ਜਨਮ ਹੋ ਰਿਹਾ ਹੈ, ਮਰਨ ਹੋ ਰਿਹਾ ਹੈ, ਉਤਪਤੀ ਹੋ ਰਹੀ ਹੈ, ਪਰਲੈ ਹੋ ਰਹੀ ਹੈ, ਪੁੰਨਿਆਂ ਦੀ ਰਾਤ ਆ ਰਹੀ ਹੈ, ਅਮਾਵਸ ਦੀ ਰਾਤ ਹੋ ਗਈ ਹੈ। ਇਹ ਸਭ ਹੋ ਰਿਹਾ ਹੈ, ਹੋਣੀ ਹੈ। ਜਿਸ ਦਿਨ ਮਨੁੱਖ ਹੋਣੀ ਨੂੰ ਕਬੂਲ ਕਰ ਲੈਂਦਾ ਹੈ, ਉਸ ਦਿਨ ਫਿਰ ਸਭ ਕਬੂਲ। ਜਨਮ ਕਬੂਲ, ਜਵਾਨੀ ਕਬੂਲ, ਬੁਢੇਪਾ ਕਬੂਲ, ਮਰਨਾ ਵੀ ਕਬੂਲ। ਫਿਰ ਸੁੱਖ ਕਬੂਲ, ਪਰ ਦੁੱਖ ਵੀ ਕਬੂਲ, ਤੰਦਰੁਸਤੀ ਕਬੂਲ, ਪਰ ਬਿਮਾਰੀ ਵੀ ਕਬੂਲ, ਨਫ਼ਾ ਕਬੂਲ, ਪਰ ਨੁਕਸਾਨ ਵੀ ਕਬੂਲ। ਜੈਸਾ ਹੋ ਰਿਹਾ ਹੈ, ਸਭ ਕਬੂਲ। ਦਰਿਆ ਦੇ ਬਹਾਉ ਨਾਲ ਉਹ ਆਪਣੇ ਆਪ ਨੂੰ ਬਹਾ ਲੈਂਦਾ ਹੈ, ਵਿਰੋਧਤਾ ਨਹੀਂ ਕਰਦਾ। ਇਸ ਨੂੰ ਕਹਿੰਦੇ ਹਨ ਰੱਬ ਦੀ ਰਜ਼ਾ ਵਿਚ ਇਸ ਨੇ ਆਪਣੇ ਆਪ ਨੂੰ ਜੋੜ ਲਿਆ ਹੈ :-

*'ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥'*

(ਅੰਗ ੧੩੮੨)

ਜੋ ਹੋ ਰਿਹਾ ਹੈ ਇਸ ਨੂੰ ਪ੍ਰਭੂ ਦਾ ਹੁਕਮ ਜਾਣ ਕੇ ਮਿੱਠਾ ਮੰਨ, ਸ਼ੁਕਰਾਨਾ ਕਰ, ਇਸ ਵਿਚ ਪਰਮ ਅਨੰਦ ਹੈ। ਐਸਾ ਕਰਨ ਨਾਲ ਦ੍ਰਿਸ਼ਟੀ ਗਹਿਰੀ ਹੁੰਦੀ ਹੈ ਤੇ ਦੂਰ ਤਕ ਝਾਤ ਮਾਰਨ ਦੀ ਸ਼ਕਤੀ ਵੀ ਮਿਲਦੀ ਹੈ। ਜੈਸੇ ਚਿੰਤਕ ਜੀਵਨ ਨੂੰ ਅੱਗੇ ਵੇਖਦਾ ਹੈ, ਤਾਂ ਬੁਢੇਪਾ ਤੇ ਮੌਤ ਹੀ ਵਿਖਾਈ ਦੇਂਦੀ ਹੈ। ਸੰਤ ਜਨਾਂ ਤੇ ਮਹਾਨ ਅਧਿਆਤਮਕ ਖੋਜੀਆਂ ਨੇ ਜੀਵਨ ਦੇ ਆਦਿ ਅੰਤ ਵਿਚ ਝਾਤ ਮਾਰੀ ਹੈ। ਜੀਵਨ ਦਾ ਆਦਿ ਉਨ੍ਹਾਂ ਨੂੰ ਪਸ਼ੂ, ਬਨਸਪਤੀ ਦਿਖਾਈ ਦਿੱਤਾ ਹੈ ਤੇ ਜੀਵਨ ਦਾ ਭਵਿੱਖ ਕੇਵਲ ਪਰਮਾਤਮਾ ਹੋਣਾ ਹੈ, ਪੂਰਨ ਹੋਣਾ ਹੈ। ਆਖ਼ਰ ਕਿਤਨੀ ਦੇਰ ਤਕ ਜੀਵ ਅਪੂਰਨ ਰਹੇਗਾ, ਪੂਰਨ ਹੋਣਾ ਹੀ ਪਵੇਗਾ।

ਸੋ ਜੋ ਮਨੁੱਖ ਹੋਣੀ ਨਾਲ ਸਹਿਮਤ ਹੋ ਜਾਂਦੇ ਹਨ, ਉਹ ਸਮਝੋ ਪ੍ਰਮਾਤਮਾ ਨਾਲ ਸਹਿਮਤ ਹੋ ਗਏ। ਜੋ ਪ੍ਰਮਾਤਮਾ ਨਾਲ ਸਹਿਮਤ ਹੋ ਗਿਆ, ਉਹ ਪ੍ਰਮਾਤਮਾ ਨਾਲ ਜੁੜ ਗਿਆ। ਉਹ ਮਨੁੱਖ ਆਨੰਦਮਈ ਹੋ ਕੇ ਜਿਊਣ ਲੱਗ ਪੈਂਦਾ ਹੈ ਤੇ ਪ੍ਰਭੂ ਦਾ ਹੁਕਮ ਖਿੜੇ ਮੱਥੇ ਮੰਨਦਾ ਹੈ।

*'ਤੂੰ ਕਰਤਾ ਸਚਿਆਰ ਮੈਡਾ ਸਾਂਈ॥*
*ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ॥'* (ਅੰਗ ੧੧)



# ਲੋਭ-ਮੋਹ ਪ੍ਰੇਮ ਦੇ ਸੰਬੰਧ

ਮਨੁੱਖ ਅਕਸਰ ਮਨੁੱਖ ਨਾਲ ਆਪਣੀਆਂ ਲੋੜਾਂ ਕਰਕੇ, ਆਪਣੇ ਲੋਭ ਕਰਕੇ ਸੰਬੰਧ ਬਣਾਉਂਦੇ ਹਨ। ਮਨੁੱਖ ਪ੍ਰਮਾਤਮਾ ਨਾਲ ਵੀ ਅਕਸਰ ਆਪਣੀਆਂ ਲੋੜਾਂ ਕਰਕੇ, ਆਪਣੇ ਲੋਭ ਕਰਕੇ ਸੰਬੰਧ ਬਣਾਉਂਦਾ ਹੈ। ਇਹ ਕਿਸੀ ਵਕਤ ਮੇਰੇ ਕੰਮ ਆ ਸਕਦਾ ਹੈ, ਕੁਝ ਦੇ ਸਕਦਾ ਹੈ, ਇਸ ਲਈ ਇਸਨੂੰ ਮੈਂ ਮਿੱਤਰ ਬਣਾਇਆ ਹੈ, ਨਹੀਂ ਤਾਂ ਹੋਰ ਕੋਈ ਐਸੀ ਗੱਲ ਨਹੀਂ ਹੈ। ਇਹ ਲੋਭ ਦਾ ਸੰਬੰਧ ਹੈ। ਇਹ ਸੰਬੰਧ ਪਸ਼ੂ ਵੀ ਬਣਾ ਲੈਂਦੇ ਹਨ। ਘਾਹ ਦਿਖਾਉ, ਗਊ ਪਿੱਛੇ ਆ ਜਾਵੇਗੀ। ਰੋਟੀ ਦਾ ਟੁਕੜਾ ਦਿਖਾਉ, ਕੁੱਤਾ ਪਿੱਛੇ ਆ ਜਾਏਗਾ। ਬਾਜਰਾ ਦਿਖਾਉ, ਤਿੱਤਰ ਪਿੱਛੇ ਆਉਣਗੇ। ਕੀ ਤਿੱਤਰ ਦਾ, ਗਊ ਦਾ ਮਨੁੱਖ ਨਾਲ ਕੋਈ ਪ੍ਰੇਮ ਹੈ? ਨਹੀਂ, ਲੋਭ ਦਾ ਸੰਬੰਧ ਹੈ। ਇਹ ਲੋਭ ਦਾ ਸੰਬੰਧ ਮਨੁੱਖ, ਮਨੁੱਖ ਨਾਲ ਜੋੜ ਸਕਦਾ ਹੈ। ਇਹ ਸੰਬੰਧ ਮਨੁੱਖ, ਪ੍ਰਮਾਤਮਾ ਨਾਲ ਵੀ ਜੋੜਦਾ ਹੈ। ਕੋਈ ਕੰਮ ਪੈਂਦਾ ਹੈ ਤਾਂ ਮਨੁੱਖ ਪ੍ਰਮਾਤਮਾ ਨਾਲ ਵੀ ਇਹੀ ਲੋਭ ਦਾ ਸੰਬੰਧ ਬਣਾਉਂਦਾ ਹੈ। ਕਿਸੇ ਜਗ੍ਹਾ 'ਤੇ ਮਨੁੱਖ ਦਾ ਆਪਣਾ ਬੱਲ ਕੰਮ ਨਹੀਂ ਕਰਦਾ, ਕੋਈ ਮਸਲਾ ਧਨ ਨਾਲ ਵੀ ਹੱਲ ਨਹੀਂ ਹੁੰਦਾ, ਕੋਈ ਮਸਲਾ ਰਿਸ਼ਤੇਦਾਰ, ਮਿੱਤਰ ਵੀ ਨਹੀਂ ਹੱਲ ਕਰ ਸਕਦੇ, ਫਿਰ ਇਹ ਪ੍ਰਮਾਤਮਾ ਨੂੰ ਕਹਿੰਦਾ ਹੈ ਕਿ ਤੂੰ ਹੀ ਇਹ ਮਸਲਾ ਹੱਲ ਕਰ। ਫਿਰ ਪ੍ਰਮਾਤਮਾ ਨੂੰ ਯਾਦ ਕਰਦਾ ਹੈ ਆਪਣੇ ਲੋਭ ਕਰਕੇ, ਆਪਣੀ ਲੋੜ ਕਰਕੇ। ਲੋਭ ਵਿਚ ਅਕਸਰ ਸੰਬੰਧ ਟੁੱਟ ਜਾਂਦੇ ਹਨ, ਇਸ ਲਈ ਲੋਕ ਗੁਰੂ ਵੀ ਬਦਲ ਦਿੰਦੇ ਹਨ। ਇਸ ਗੁਰੂ ਕੋਲੋਂ ਮੇਰੀ ਲੋੜ ਨਹੀਂ ਪੂਰੀ ਹੋਈ, ਹੁਣ ਹੋਰ ਕੋਈ ਗੁਰੂ ਲੱਭੋ। ਉਸ ਕੋਲੋਂ ਵੀ ਨਹੀਂ ਪੂਰੀ ਹੋਈ, ਹੁਣ ਕੋਈ ਹੋਰ ਗੁਰੂ ਲੱਭੋ। ਇਸੇ ਤਰ੍ਹਾਂ ਪਤਨੀ ਕੋਲੋਂ ਲੋੜ ਨਹੀਂ ਪੂਰੀ ਹੋਈ ਜਾਂ ਪਤੀ ਕੋਲੋਂ ਲੋੜ ਨਹੀਂ ਪੂਰੀ ਹੋਈ, ਤਾਂ ਦੂਸਰੀ ਸ਼ਾਦੀ, ਤੀਸਰੀ ਸ਼ਾਦੀ। ਮਨੁੱਖ ਪ੍ਰਮਾਤਮਾ ਨਾਲ ਵੀ ਇਸ ਤਰ੍ਹਾਂ ਹੀ ਕਰਦਾ ਹੈ, ਲੋੜ ਨਹੀਂ ਪੂਰੀ ਹੋਈ ਤਾਂ ਪ੍ਰਮਾਤਮਾ ਤੋਂ ਵੀ ਇਨਕਾਰੀ ਹੋ ਜਾਂਦਾ ਹੈ, ਗੁਰੂ ਨੂੰ ਵੀ ਬਦਲ ਦਿੰਦਾ ਹੈ। ਪਰ ਪ੍ਰਮਾਤਮਾ ਪਾਤਰਤਾ ਦੇਖਦਾ ਹੈ ਅਤੇ ਇਹ ਵੀ ਦੇਖਦਾ ਹੈ ਕਿ ਇਸ ਨਾਲ ਇਸਦਾ ਨੁਕਸਾਨ ਤਾਂ ਨਹੀਂ ਹੋਵੇਗਾ। ਜਿਵੇਂ ਬੱਚਾ ਸੱਪ ਨਾਲ ਖੇਡਣਾ ਚਾਹੁੰਦਾ ਹੈ, ਪਰ ਮਾਂ ਰੋਕਦੀ ਹੈ, ਖੇਡਣ ਨਹੀਂ ਦਿੰਦੀ। ਬੱਚਾ ਮਾਂ ਨੂੰ ਦੁਸ਼ਮਣ ਸਮਝਦਾ ਹੈ। ਮਾਸੂਮ ਬੱਚਾ ਅੱਗ ਵਿਚ ਹੱਥ ਪਾਉਣਾ ਚਾਹੁੰਦਾ ਹੈ, ਜਲਦੀ ਹੋਈ ਅੱਗ ਇਸਨੂੰ ਚੰਗੀ ਲੱਗਦੀ ਹੈ, ਪਰ ਮਾਂ ਫਿਰ ਰੋਕਦੀ ਹੈ, ਉਹ ਫਿਰ ਮਾਂ ਨੂੰ ਦੁਸ਼ਮਣ ਸਮਝਦਾ ਹੈ। ਪਰ ਮਾਸੂਮ ਬੱਚੇ ਨੂੰ ਕੌਣ ਸਮਝਾਵੇ, ਕਿ ਤੇਰੀ ਮੰਗ ਹੀ

ਗ਼ਲਤ ਹੈ, ਤੇਰੇ ਮੰਗਣ ਨਾਲ ਜੋ ਨਹੀਂ ਮਿਲੀ, ਇਹ ਪ੍ਰਮਾਤਮਾ ਨੂੰ ਪਤਾ ਹੈ ਕਿ ਜੋ ਤੈਨੂੰ ਨਹੀਂ ਮਿਲਿਆ, ਇਹ ਤੇਰੇ ਲਈ ਠੀਕ ਨਹੀਂ ਸੀ, ਪਰ ਅਗਿਆਨਤਾ ਵਸ ਮਨੁੱਖ ਪ੍ਰਮਾਤਮਾ ਤੋਂ ਇਨਕਾਰੀ ਹੋ ਜਾਂਦਾ ਹੈ।

*'ਅਪੁਨੇ ਲੋਭ ਕੋ ਕਉ ਮੀਤੁ॥'*

(ਅੰਗ ੧੯੫)

ਇਹ ਮੈਨੂੰ ਕੁਝ ਦੇ ਸਕਦਾ ਹੈ, ਇਹ ਸੰਬੰਧ ਲੋਭ 'ਤੇ ਖੜਾ ਹੈ, ਲੈਣ 'ਤੇ ਖੜਾ ਹੈ। ਜਦੋਂ ਮੈਨੂੰ ਜ਼ਰੂਰਤ ਪਈ, ਨਾ ਦਿੱਤਾ ਤਾਂ ਇਹ ਸੰਬੰਧ ਟੁੱਟ ਜਾਏਗਾ। ਇਹ ਸੰਬੰਧ ਛੋਟਾ ਸੰਬੰਧ ਹੈ, ਪਰ ਇਕ ਪ੍ਰੇਮ ਦਾ ਸੰਬੰਧ ਵੀ ਹੈ। ਇਸ ਵਿਚ ਲੈਣਾ ਕੁਝ ਵੀ ਨਹੀਂ, ਬਸ ਪਿਆਰ ਦਾ ਸੰਬੰਧ ਹੈ। ਇਸ ਵਿਚ ਸਭ ਕੁਝ ਨਿਛਾਵਰ ਕਰਨ ਨੂੰ ਦਿਲ ਕਰਦਾ ਹੈ। ਇਹ ਪ੍ਰੇਮ ਦਾ ਸੰਬੰਧ ਵੀ ਮਨੁੱਖ, ਮਨੁੱਖ ਨਾਲ ਜੋੜ ਸਕਦਾ ਹੈ। ਜਿਵੇਂ ਸਰਵਨ ਕੁਮਾਰ ਦਾ ਆਪਣੇ ਮਾਂ-ਬਾਪ ਨਾਲ, ਜਿਵੇਂ ਲਕਸ਼ਮਨ ਦਾ ਆਪਣੇ ਭਾਈ ਰਾਮ ਨਾਲ। ਲਕਸ਼ਮਨ ਸਭ ਕੁਝ ਨਿਛਾਵਰ ਕਰਕੇ ਜੰਗਲ ਵਿਚ ਰਾਮ ਨਾਲ ਗਿਆ। ਇਹ ਪ੍ਰੇਮ ਦਾ ਸੰਬੰਧ ਮਾਂ-ਬਾਪ, ਭਾਈ, ਭੈਣ, ਮਿੱਤਰ, ਰਿਸ਼ਤੇਦਾਰ ਕਿਸੇ ਨਾਲ ਵੀ ਹੋ ਸਕਦਾ ਹੈ। ਇਹ ਪ੍ਰੇਮ ਦਾ ਸੰਬੰਧ ਮਨੁੱਖ ਪ੍ਰਮਾਤਮਾ ਨਾਲ ਵੀ ਜੋੜ ਸਕਦਾ ਹੈ, ਪਰ ਕੋਈ ਵਿਰਲੇ ਹੀ ਹਨ ਜੋ ਪ੍ਰੇਮ ਦਾ ਸੰਬੰਧ ਬਣਾਉਂਦੇ ਹਨ, ਜ਼ਿਆਦਾਤਰ ਲੋਭ ਦਾ ਸੰਬੰਧ ਹੀ ਬਣਾਉਂਦੇ ਹਨ। ਜੇ ਪ੍ਰੇਮ ਮਾਂ-ਬਾਪ, ਭਾਈ, ਭੈਣ ਜਾਂ ਬੱਚਿਆਂ ਨਾਲ ਹੈ ਤਾਂ ਵੀ ਇਹ ਸੀਮਤ ਹੈ, ਪਰ ਜੇ ਪ੍ਰਮਾਤਮਾ ਨਾਲ ਪ੍ਰੇਮ ਹੈ ਤਾਂ ਇਹ ਅਸੀਮਤ ਹੈ। ਜਿਵੇਂ ਲਹਿਰ ਨਾਲ ਪ੍ਰੇਮ ਹੋ ਸਕਦਾ ਹੈ, ਪਰ ਜੇ ਸਮੁੰਦਰ ਨਾਲ ਪ੍ਰੇਮ ਹੈ ਤਾਂ ਲਹਿਰਾਂ ਸਮੁੰਦਰ ਦੀਆਂ ਹੀ ਹਨ। ਸਮੁੰਦਰ ਨਾਲ ਪ੍ਰੇਮ ਤਾਂ ਲਹਿਰਾਂ ਨਾਲ ਆਪੇ ਹੀ ਪ੍ਰੇਮ। ਸਮੁੰਦਰ ਨਾਲ ਪ੍ਰੇਮ ਹੋਵੇ ਤਾਂ ਸਭ ਕੁਝ ਵਿਚ ਹੀ ਆ ਜਾਂਦਾ ਹੈ। ਮਾਂ-ਬਾਪ, ਬੱਚਿਆਂ, ਭਾਈ, ਭੈਣ ਜਾਂ ਮਿੱਤਰਾਂ ਨਾਲ ਜੇ ਪ੍ਰੇਮ ਹੈ ਤਾਂ ਉਹ ਇਸ ਤਰ੍ਹਾਂ ਹੈ ਜਿਵੇਂ ਸਮੁੰਦਰ ਨੂੰ ਛੱਡ ਕੇ ਸਿਰਫ਼ ਲਹਿਰਾਂ ਨਾਲ ਹੀ ਪ੍ਰੇਮ ਹੈ। ਜੇ ਪ੍ਰਮਾਤਮਾ ਨਾਲ ਪ੍ਰੇਮ ਹੈ ਤਾਂ ਇਹ ਪਹਿਚਾਣ ਹੋਵੇਗੀ ਕਿ ਇਹ ਸਭ ਨਾਲ ਪ੍ਰੇਮ ਕਰੇਗਾ, ਸਾਰੇ ਸੰਸਾਰ ਨੂੰ ਪ੍ਰੇਮ ਕਰੇਗਾ, ਪਰ ਜੇ ਕਿਸੇ ਇਕ ਵਿਅਕਤੀ ਨਾਲ ਪ੍ਰੇਮ ਹੈ ਤਾਂ ਫਿਰ ਇਹ ਇਸ ਤਰ੍ਹਾਂ ਹੈ ਜਿਵੇਂ ਸਮੁੰਦਰ ਦੀ ਇਕ ਲਹਿਰ ਨਾਲ ਪ੍ਰੇਮ ਹੈ।

ਕਈ ਵਾਰ ਅਸੀਂ ਜਿਸਨੂੰ ਪ੍ਰੇਮ ਸਮਝਦੇ ਹਾਂ, ਉਹ ਪ੍ਰੇਮ ਨਹੀਂ ਹੁੰਦਾ, ਉਹ ਤਾਂ ਮੋਹ ਹੁੰਦਾ ਹੈ। ਅਕਸਰ ਮਾਂ-ਬਾਪ ਆਪਣੇ ਬੱਚਿਆਂ ਨੂੰ ਮੋਹ ਹੀ ਕਰਦੇ ਹਨ, ਕਿਉਂਕਿ ਪ੍ਰੇਮ ਵਿਚ ਕੋਈ ਮੰਗ ਨਹੀਂ ਹੁੰਦੀ, ਪਰ ਮਾਂ-ਬਾਪ ਬੱਚੇ ਤੋਂ ਆਸ ਰੱਖਦੇ ਹਨ ਕਿ ਅੱਜ ਅਸੀਂ ਇਸਦੀ ਪਾਲਨਾ ਕਰਾਂਗੇ, ਕੱਲ ਨੂੰ ਇਹ ਸਾਡੀ ਲੋੜ ਪੂਰੀ ਕਰੇਗਾ, ਕੱਲ ਨੂੰ ਇਹ ਸਾਡੀ ਬੁਢੇਪੇ ਵਿਚ ਪਾਲਨਾ ਕਰੇਗਾ। ਇਹ ਮੋਹ ਹੈ, ਪਰ ਪ੍ਰੇਮ ਵਿਚ ਕਿਸੇ ਤਰ੍ਹਾਂ ਦੀ ਕੋਈ ਮੰਗ ਨਹੀਂ ਹੁੰਦੀ, ਕੋਈ ਲੈਣ ਦਾ ਸੰਬੰਧ ਨਹੀਂ ਹੁੰਦਾ। ਪ੍ਰੇਮ ਵਿਚ ਤਾਂ ਸਭ ਕੁਝ ਨਿਛਾਵਰ ਕਰਨਾ ਹੁੰਦਾ ਹੈ। ਜਿਸ ਨਾਲ ਪ੍ਰੇਮ ਹੋਵੇ ਉਸ ਤੋਂ ਸਭ ਕੁਝ ਨਿਛਾਵਰ ਕਰਨ ਨੂੰ ਦਿਲ ਕਰਦਾ ਹੈ, ਪਰ ਪ੍ਰੇਮ ਦਾ ਸੰਬੰਧ

ਤਾਂ ਵਿਰਲੇ ਹੀ ਬਣਾਉਂਦੇ ਹਨ। ਗੁਰੂ, ਪ੍ਰਮਾਤਮਾ ਤਾਂ ਮਿਲਦਾ ਹੀ ਸਿਰਫ਼ ਪ੍ਰੇਮ ਨਾਲ ਹੈ। ਕਲਗੀਧਰ ਪਾਤਸ਼ਾਹ ਫ਼ੁਰਮਾਉਂਦੇ ਹਨ :

p

*'ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

ਮੋਹ ਪ੍ਰਾਕ੍ਰਿਤਕ ਹੈ। ਪ੍ਰਕਿਰਤੀ ਸਾਰੇ ਜੀਵਾਂ ਅੰਦਰ ਮੋਹ ਨੂੰ ਜਨਮ ਦਿੰਦੀ ਹੈ, ਕਿਉਂਕਿ ਪ੍ਰਕਿਰਤੀ ਚਾਹੁੰਦੀ ਹੈ ਕਿ ਜੀਵਨ ਪਲਣਾ ਚਾਹੀਦਾ ਹੈ, ਜੀਵਨ ਵਧਣਾ-ਫੈਲਣਾ ਚਾਹੀਦਾ ਹੈ ਅਤੇ ਇਹ ਮੋਹ ਦੇ ਆਸਰੇ 'ਤੇ ਫੈਲਦਾ ਹੈ। ਧੰਨ ਗੁਰੂ ਅਮਰਦਾਸ ਜੀ ਫ਼ੁਰਮਾਨ ਕਰਦੇ ਹਨ :

*'ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥'*

(ਅੰਗ ੯੧੮)

ਸਦਕੇ ਜਾਂਦੇ ਹਾਂ ਉਸ ਪ੍ਰਮਾਤਮਾ ਦੇ, ਜਿਸ ਨੇ ਮੋਹ ਦੇ ਅੰਦਰ ਇਤਨੀ ਮਿਠਾਸ ਪਾ ਦਿੱਤੀ ਹੈ। ਮਿਠਾਸ ਨਾ ਪਾਉਂਦਾ ਤਾਂ ਬੱਚੇ ਨਹੀਂ ਸੀ ਪਲ ਸਕਦੇ। ਇਸ ਵਾਸਤੇ ਮਮਤਾ (ਮੋਹ) ਦੀ ਮਾਰੀ ਹੋਈ ਮਾਂ ਲਈ ਔਲਾਦ ਇਕ ਬਹੁਤ ਮਿੱਠਾ ਫਲ ਹੈ। ਇਹ ਜੀਵਨ ਲਈ ਇਕ ਪਰਵਿਰਤੀ ਹੈ, ਜੋ ਕਿ ਪ੍ਰਮਾਤਮਾ ਵਲੋਂ ਇਕ ਵਰਦਾਨ ਹੈ। ਵਿਦਵਾਨ ਐਸਾ ਕਹਿੰਦੇ ਹਨ ਕਿ ਮੋਹ ਦੀ ਲੋੜ ਹੈ। ਇਸ ਤੋਂ ਬਿਨਾਂ ਬੱਚਿਆਂ ਦੀ ਪਰਵਰਿਸ਼ ਨਹੀਂ ਹੋ ਸਕਦੀ, ਬੱਚਿਆਂ ਦੀ ਸੰਭਾਲ ਨਹੀਂ ਹੋ ਸਕਦੀ। ਇਸ ਵਾਸਤੇ ਅਸੀਂ ਵੇਖਦੇ ਹਾਂ ਕਿ ਮੋਹ ਪਸ਼ੂਆਂ ਤੇ ਪੰਛੀਆਂ ਵਿਚ ਵੀ ਹੈ। ਪੰਛੀ ਵੀ ਉੱਡ ਕੇ ਦੂਰ ਦੁਰਾਡੇ ਤੋਂ ਰਿਜ਼ਕ ਲੱਭ ਕੇ ਲਿਆਉਂਦੇ ਹਨ ਅਤੇ ਲਿਆ ਕੇ ਬੱਚਿਆਂ ਦੇ ਮੂੰਹ ਵਿਚ ਚੋਗਾ ਪਾਉਂਦੇ ਹਨ। ਖ਼ੂੰਖ਼ਾਰ ਜਾਨਵਰ, ਜਾਨਵਰਾਂ ਦਾ ਸ਼ਿਕਾਰ ਕਰ ਕੇ ਮਾਸ ਆਪਣੇ ਬੱਚਿਆਂ ਦੇ ਅੱਗੇ ਰੱਖਦੇ ਹਨ, ਪਰ ਪਸ਼ੂ-ਪੰਛੀਆਂ ਵਿਚ ਇਹ ਮੋਹ ਵਕਤੀ ਹੈ। ਜਿਵੇਂ ਜਿਵੇਂ ਬੱਚੇ ਵੱਡੇ ਹੁੰਦੇ ਹਨ, ਇਨ੍ਹਾਂ ਦਾ ਮੋਹ ਘੱਟ ਜਾਂਦਾ ਹੈ। ਗਊ ਦਾ ਦੂਸਰਾ ਬਛੜਾ ਹੋ ਗਿਆ ਤਾਂ ਪਹਿਲੇ ਬਛੜੇ ਨੂੰ ਲਾਗੇ ਨਹੀਂ ਲੱਗਣ ਦਿੰਦੀ। ਇਨ੍ਹਾਂ ਦੇ ਬੱਚੇ ਜਿਵੇਂ-ਜਿਵੇਂ ਵੱਡੇ ਹੁੰਦੇ ਹਨ, ਇਨ੍ਹਾਂ ਦਾ ਮੋਹ ਖ਼ਤਮ ਹੋ ਜਾਂਦਾ ਹੈ, ਕਿਉਂਕਿ ਲੋੜ ਹੀ ਨਹੀਂ ਰਹੀ ਅਤੇ ਇਸ ਤੋਂ ਇਲਾਵਾ ਸੰਬੰਧ ਜੋੜਨ ਦੀ ਕਿਰਿਆ ਉਹਨਾਂ ਦੇ ਅੰਦਰ ਪੈਦਾ ਹੀ ਨਹੀਂ ਹੁੰਦੀ। ਇਹ ਮੋਹ ਮਨੁੱਖੀ ਮਾਂ ਵਿਚ ਬਹੁਤ ਜ਼ਿਆਦਾ ਹੈ। ਮੋਹ ਦੀ ਮਾਰੀ ਮਾਂ ਬੱਚੇ ਨੂੰ ਬਾਰ ਬਾਰ ਚੁੰਮਦੀ ਹੈ, ਸੀਨੇ ਨਾਲ ਲਾਉਂਦੀ ਹੈ। ਛੋਟੇ ਜਿਹੇ ਮਾਸੂਮ ਬੱਚੇ ਨੂੰ ਮਾਂ ਰਾਜਾ ਬੇਟਾ, ਰਾਣੀ ਬੇਟੀ ਕਹਿ ਕੇ ਬੁਲਾਉਂਦੀ ਹੈ ਤੇ ਆਪ ਨੌਕਰਾਣੀ ਬਣ ਜਾਂਦੀ ਹੈ। ਖ਼ੁਸ਼ੀ ਨਾਲ ਉਸ ਦੀ ਸੇਵਾ ਕਰਦੀ ਹੈ, ਉਸ ਦਾ ਮਲ ਮੂਤਰ ਸਾਫ਼ ਕਰਦੀ ਹੈ, ਉਸ ਨੂੰ ਨਹਿਲਾ ਰਹੀ ਹੈ, ਉਸ ਨੂੰ ਆਪਣੇ ਸਰੀਰ ਦਾ ਨਚੋੜ, ਜੋ ਦੁੱਧ ਹੈ, ਪਿਲਾ ਰਹੀ ਹੈ, ਉਸ ਨੂੰ ਤਾਕਤ ਦੇ ਰਹੀ ਹੈ, ਖ਼ੁਦ ਬੇ-ਆਰਾਮ ਹੋ ਕੇ ਬੱਚੇ ਨੂੰ ਆਰਾਮ ਦਿੰਦੀ ਹੈ, ਖ਼ੁਦ ਦੁੱਖੀ ਹੋ ਕੇ ਬੱਚੇ ਨੂੰ ਹਰ ਪ੍ਰਕਾਰ ਦਾ ਸੁੱਖ ਦਿੰਦੀ ਹੈ, ਉਸ ਤੋਂ ਸਦਕੇ ਜਾਂਦੀ ਹੈ, ਉਸ ਨੂੰ ਦੇਖ ਕੇ ਜਿਉਂਦੀ ਹੈ। ਬੱਚਾ ਪਿਉ ਦੀ ਪਿੱਠ 'ਤੇ ਹੱਥ ਲਾਉਂਦਾ ਹੈ ਤਾਂ ਪਿਤਾ ਦੀ ਛਾਤੀ ਠਰ ਜਾਂਦੀ ਹੈ। ਬੜੇ ਬੜੇ ਖ਼ੂੰਖ਼ਾਰ

ਦਰਿੰਦੇ ਵੀ ਆਪਣੇ ਬੱਚਿਆਂ ਨੂੰ ਸੀਨੇ ਨਾਲ ਲਾ ਕੇ ਰੱਖਦੇ ਹਨ। ਉਨ੍ਹਾਂ ਦੀ ਰਖਵਾਲੀ ਕਰਦੇ ਹਨ ਕਿਉਂ? ਕਿਉਂਕਿ ਮੋਹ ਇਕ ਰੱਸ ਹੈ। ਇਸ ਮੋਹ ਨੂੰ ਪ੍ਰੇਮ ਵਿਚ ਬਦਲਣਾ ਹੈ। ਜਿਸ ਨਾਲ ਮੋਹ ਹੋਵੇ, ਉਸ ਦੇ ਤਲ 'ਤੇ ਮਨੁੱਖ ਕੋਮਲ ਹੋ ਜਾਂਦਾ ਹੈ। ਪਰ ਜੇ ਮੋਹ ਵੀ ਨਾ ਹੋਵੇ ਤਾਂ ਫਿਰ ਕੋਮਲਤਾ ਬਿਲਕੁਲ ਖ਼ਾਰਜ ਹੋ ਜਾਂਦੀ ਹੈ ਅਤੇ ਮਨੁੱਖ ਕਠੋਰਤਾ ਵਾਲਾ ਵਿਵਹਾਰ ਕਰਦਾ ਹੈ। ਦੇਖਿਆ ਗਿਆ ਹੈ ਕਿ ਬਹੁਤ ਅਕਲ ਦੇ ਤਲ 'ਤੇ ਰੁਕਿਆ ਹੋਇਆ ਮਨੁੱਖ ਮੋਹ ਤੋਂ ਵਾਂਝਾ ਹੋ ਜਾਂਦਾ ਹੈ। ਦੇਖਣ ਵਿਚ ਆ ਰਿਹਾ ਹੈ ਕਿ ਪੱਛਮੀ ਦੁਨੀਆਂ ਵਿਚ ਬੱਚਿਆਂ ਪ੍ਰਤੀ ਮੋਹ ਘਟਦਾ ਜਾ ਰਿਹਾ ਹੈ, ਖ਼ਤਮ ਹੁੰਦਾ ਜਾ ਰਿਹਾ ਹੈ। ਜੇਕਰ ਮਨੁੱਖ ਮੋਹ ਤੋਂ ਖ਼ਾਲੀ ਹੈ ਤਾਂ ਫਿਰ ਸੱਪਣੀ ਨਾਲ ਤਸ਼ਬੀਹ ਦਿੱਤੀ ਜਾਵੇਗੀ। ਉਸਦਾ ਆਪਣੇ ਬੱਚਿਆਂ ਨਾਲ ਕੋਈ ਮੋਹ ਨਹੀਂ ਹੈ। ਉਹ ਲਗਪਗ ਡੇਢ ਮਹੀਨੇ ਤੱਕ ਅੰਡਿਆਂ ਨੂੰ ਸੇਂਦੀ ਰਹਿੰਦੀ ਹੈ। ਬੈਠੀ ਬੈਠੀ ਭੁੱਖੀ ਪਿਆਸੀ ਹੋ ਜਾਂਦੀ ਹੈ। ਜੈਸੇ ਹੀ ਬੱਚੇ ਅੰਡਿਆਂ ਵਿਚੋਂ ਨਿਕਲਦੇ ਹਨ, ਇਹ ਬੱਚਿਆਂ ਨੂੰ ਖਾਣਾ ਆਰੰਭ ਕਰ ਦਿੰਦੀ ਹੈ। ਮੋਹ ਵਿਚ ਲੀਨ ਮਾਂ ਬੱਚੇ ਨੂੰ ਖਵਾ ਤਾਂ ਸਕਦੀ ਹੈ, ਪਰ ਖਾ ਨਹੀਂ ਸਕਦੀ। ਮਨੁੱਖੀ ਮਾਂ ਬੱਚੇ ਨੂੰ ਆਪਣਾ ਆਪ ਖਵਾ ਰਹੀ ਹੈ, ਆਪਣਾ ਦੁੱਧ ਪਿਲਾ ਰਹੀ ਹੈ। ਆਖ਼ਰ ਭੋਜਨ ਤੋਂ ਖ਼ੂਨ ਬਣਦਾ ਹੈ ਤੇ ਖ਼ੂਨ ਤੋਂ ਹੀ ਦੁੱਧ ਬਣਦਾ ਹੈ। ਉਹ ਆਪਣਾ ਖ਼ੂਨ ਪਿਲਾ ਰਹੀ ਹੈ। ਕਿਉਂਕਿ ਮੋਹ ਤੋਂ ਹੀਣੀ ਹੈ ਸੱਪਣੀ, ਇਸ ਲਈ ਆਪਣੇ ਬੱਚਿਆਂ ਤਕ ਨੂੰ ਖਾ ਜਾਂਦੀ ਹੈ। ਇਸੇ ਲਈ ਕਦੀ ਕਦਾਈਂ ਮਨੁੱਖੀ ਦੁਨੀਆਂ ਵਿਚ ਵੀ ਐਸੀ ਘਟਨਾ ਘੱਟ ਜਾਂਦੀ ਹੈ। ਕੋਈ ਮਨੁੱਖੀ ਮਾਂ ਮੋਹ ਤੋਂ ਹੀਣੀ ਹੋ ਗਈ, ਚਾਹੇ ਵਕਤੀ ਤੌਰ 'ਤੇ ਹੀ ਹੀਣੀ ਹੋਈ, ਕਿਸੇ ਕਾਮ ਦੇ ਵੇਗ ਵਿਚ ਹੋ ਗਈ, ਕਿਸੇ ਲੋਭ ਦੇ ਵੇਗ ਵਿਚ ਹੋ ਗਈ, ਕਿਸੇ ਹੰਕਾਰ ਦੇ ਵੇਗ ਵਿਚ ਹੋ ਗਈ, ਆਪਣੇ ਬੱਚਿਆਂ ਨੂੰ ਹੀ ਮਾਰ ਬੈਠੀ। ਸਾਰੀ ਦੁਨੀਆਂ ਵਿਚ ਐਸੀਆਂ ਅਨੇਕ ਘਟਨਾਵਾਂ ਹੋਈਆਂ ਹਨ ਤੇ ਹੋ ਰਹੀਆਂ ਹਨ ਕਿ ਕੋਈ ਮਾਂ ਆਪਣੇ ਬੱਚਿਆਂ ਨੂੰ ਹੀ ਮਾਰ ਬੈਠੀ, ਕੋਈ ਪਿਤਾ ਆਪਣੇ ਬੱਚੇ ਹੀ ਕੁਰਬਾਨ ਕਰ ਬੈਠਾ। ਐਸਾ ਕਦੀ ਕਦਾਈਂ ਮਨੁੱਖੀ ਦੁਨੀਆਂ ਵਿਚ ਹੁੰਦਾ ਹੈ, ਭਾਵੇਂ ਥੋੜ੍ਹਾ ਹੀ ਹੁੰਦਾ ਹੈ, ਨਾਮ-ਮਾਤਰ ਹੀ ਹੁੰਦਾ ਹੈ, ਪਰ ਹੁੰਦਾ ਹੈ। ਮੋਹ ਪ੍ਰਕਿਰਤੀ ਦੀ ਤਰਫ਼ੋਂ ਦਿੱਤਾ ਗਿਆ ਵਰਦਾਨ ਹੈ, ਸੌਗਾਤ ਹੈ। ਇਸ ਤੋਂ ਬਿਨਾਂ ਬੱਚਿਆਂ ਦੀ ਪਰਵਰਿਸ਼ ਹੋਣੀ ਹੀ ਨਹੀਂ ਸੀ। ਸੱਪਣੀ ਦਾ ਕੋਈ ਇਕ-ਅੱਧ ਬੱਚਾ, ਜੋ ਉਸਦੀ ਨਿਗਾਹ ਤੋਂ ਬਚ ਜਾਂਦਾ ਹੈ, ਜੋ ਇਧਰ ਉਧਰ ਹੋ ਜਾਂਦਾ ਹੈ, ਬਸ ਉਹੀ ਬਚ ਜਾਂਦਾ ਹੈ, ਪਰ ਮਨੁੱਖੀ ਮਾਂ ਆਪਣੇ ਬੱਚੇ ਨੂੰ ਨਜ਼ਰਾਂ ਤੋਂ ਓਝਲ ਹੀ ਨਹੀਂ ਕਰਦੀ। ਨਿਗਾਹਾਂ ਤੋਂ ਪਰੇ ਹੀ ਨਹੀਂ ਕਰਦੀ। ਪਸ਼ੂ-ਪੰਛੀਆਂ ਨਾਲੋਂ ਮਨੁੱਖਤਾ ਵਿਚ ਮੋਹ ਜ਼ਿਆਦਾ ਹੈ ਅਤੇ ਇਹ ਮੋਹ ਪ੍ਰੇਮ ਵਿਚ ਬਦਲਣਾ ਚਾਹੀਦਾ ਹੈ। ਜੇਕਰ ਪ੍ਰੇਮ ਉਤਪੰਨ ਨਾ ਹੋਵੇ ਤਾਂ ਮਨੁੱਖ ਉਸੇ ਤਲ 'ਤੇ ਰਹਿ ਜਾਂਦਾ ਹੈ, ਜਿਥੇ ਕਿ ਪਸ਼ੂ ਹਨ। ਪਸ਼ੂ ਮੋਹ ਤੋਂ ਉੱਚੇ ਨਹੀਂ ਉਠ ਸਕਦੇ, ਪਰ ਪ੍ਰੇਮ ਮਨੁੱਖ ਨੂੰ ਮਨੁੱਖਤਾ ਤੋਂ ਉੱਚਾ ਉਠਾ ਦਿੰਦਾ ਹੈ। ਮਨੁੱਖ ਨੇ ਮੋਹ ਨੂੰ ਵਿਗਸਤ ਕਰਨਾ ਹੈ ਅਤੇ ਪ੍ਰੇਮ ਵਿਚ ਤਬਦੀਲ ਕਰਨਾ ਹੈ। ਪਸ਼ੂ ਤਾਂ ਇਸਨੂੰ ਵਿਗਸਤ ਨਹੀਂ ਕਰ ਸਕਦੇ ਅਤੇ ਜੇ ਮਨੁੱਖ ਵੀ ਮੋਹ ਤਕ ਹੀ

ਸੀਮਤ ਰਿਹਾ ਤਾਂ ਫਿਰ ਇਹ ਤਾਂ ਪਸ਼ੂਆਂ ਵਰਗਾ ਹੀ ਹੈ :-

*ਕਰਤੂਤਿ ਪਸੂ ਕੀ ਮਾਨਸ ਜਾਤਿ॥*

ਮੋਹ ਫੈਲ ਜਾਏ, ਸਾਰੇ ਬੱਚਿਆਂ ਤਕ ਫੈਲ ਜਾਏ ਤਾਂ ਐਸੇ ਮਨੁੱਖ ਨੇ ਸਮਝੋ ਕਿ ਮੋਹ ਦੀ ਸਿਖਰਤਾ ਨੂੰ ਛੋਹ ਲਿਆ। ਪ੍ਰੇਮ ਦੀ ਮਹਾਨਤਾ ਵੀ ਉਦੋਂ ਹੀ ਹੁੰਦੀ ਹੈ, ਜਦ ਸਾਰਿਆਂ ਨਾਲ ਪ੍ਰੇਮ ਹੋ ਜਾਏ, ਸਾਰੇ ਹੀ ਮਿੱਤਰ ਬਣ ਜਾਣ, ਸਾਰੇ ਹੀ ਆਪਣੇ ਬਣ ਜਾਣ ਅਤੇ ਇਹ ਤਾਂ ਹੁੰਦਾ ਹੈ, ਜਦ ਪ੍ਰਮਾਤਮਾ ਨਾਲ ਪ੍ਰੇਮ ਹੋ ਜਾਏ, ਜਦ ਪ੍ਰਭੂ ਨੂੰ ਪ੍ਰੇਮ ਕਰੀਏ, ਪ੍ਰਭੂ ਨੂੰ ਯਾਦ ਕਰੀਏ, ਆਪਣਾ ਬਣਾ ਲਈਏ ਤਾਂ ਜੀਵਨ ਸਾਰਾ ਅਨੰਦਮਈ ਹੋ ਜਾਵੇਗਾ। ਗੁਰੂ ਮੇਹਰ ਕਰਨ ਸਾਡਾ ਸਾਰਿਆਂ ਦਾ ਜੀਵਨ, ਲੋਭ ਦੇ ਸੰਬੰਧ, ਮੋਹ ਦੇ ਸੰਬੰਧ ਤੋਂ ਉੱਚਾ ਉੱਠ ਕੇ ਸਭ ਨਾਲ ਪ੍ਰੇਮ ਦੇ ਸੰਬੰਧ ਕਾਇਮ ਕਰੇ।



# ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥

ਇਕ ਪੱਛਮੀ ਵਿਦਵਾਨ ਦਾ ਕਹਿਣਾ ਹੈ ਕਿ ਮਿੱਤਰਾਂ ਵਿਚ ਜੀਣਾ ਸਵਰਗ ਵਿਚ ਜੀਣਾ ਹੈ, ਅਤੇ ਦੁਸ਼ਮਨਾਂ ਵਿਚ ਜੀਣਾ ਨਰਕ ਵਿਚ ਜੀਣਾ ਹੈ। ਉਸਨੇ ਇਹ ਸੀਮਤ ਜਿਹੇ ਬੋਲ ਆਖੇ ਹਨ। ਗੁਰਮਤਿ ਕਹਿੰਦੀ ਹੈ ਕਿ ਸਾਰੇ ਸੰਸਾਰ ਨੂੰ ਸਜਣੁ ਬਣਾ। ਕਿਸ ਤਰ੍ਹਾਂ ਬਣਾਈਏ ਸਾਰੇ ਸੰਸਾਰ ਨੂੰ ਸਜਣੁ। ਪੂਰੇ ਦਾ ਪੂਰਾ ਸਜਣ ਤਾਂ ਕਈ ਦਫ਼ਾ ਆਪਣਾ ਪਰਿਵਾਰ ਵੀ ਨਹੀਂ ਬਣਦਾ, ਭਰਾ ਵੀ ਨਹੀਂ ਬਣਦੇ, ਪੜੋਸੀ ਵੀ ਨਹੀਂ ਬਣਦੇ। ਸਾਰੇ ਸੰਸਾਰ ਨੂੰ ਸਜਣੁ ਬਣਾਈਏ, ਸੀਮਤ ਜਿਹੀ ਜ਼ਿੰਦਗੀ ਤੇ ਐਨਾ ਵੱਡਾ ਸੰਸਾਰ, ਕਿਸ ਤਰ੍ਹਾਂ ਮਿੱਤਰ ਬਣਾਈਏ। ਗੁਰੂ ਸਾਹਿਬ ਸਾਨੂੰ ਜੁਗਤੀ ਦੱਸਦੇ ਹਨ :-

*'ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥'*



ਜੇ ਤੂੰ ਕਿਧਰੇ ਇਕ ਨੂੰ ਸਜਣੁ ਬਣਾ ਲਵੇਂ ਤਾਂ ਸਾਰੇ ਸੰਸਾਰ ਦੇ ਮਨੁੱਖ ਤੇਰੇ ਸਜਣੁ ਹੀ ਹੋਣਗੇ। ਇਕ ਪ੍ਰਮਾਤਮਾ ਸਜਣੁ ਬਣ ਗਿਆ, ਸਾਰੇ ਹੀ ਸਜਣੁ ਬਣ ਗਏ। ਸਭ ਜਗ੍ਹਾ ਸਜਣੁ ਹੀ ਸਜਣੁ ਮਿਲਣਗੇ ਤੇ ਜੇ ਤੂੰ ਇਕ ਨਾਲ ਵੈਰ ਰਖਿਆ ਹੋਇਆ ਹੈ, ਪ੍ਰਮਾਤਮਾ ਨੂੰ ਮਿੱਤਰ ਨਹੀਂ ਬਣਾਇਆ ਤਾਂ ਹੁਣ ਤੂੰ ਕਿਧਰੇ ਵੀ ਚਲਾ ਜਾ, ਵੈਰੀਆਂ ਦੇ ਹੀ ਦਰਸ਼ਨ ਹੋਣਗੇ। ਦੁਸ਼ਮਨ ਹੀ ਦੁਸ਼ਮਨ ਮਿਲਣਗੇ। ਐਸੇ ਲੋਗ ਮਿਲਦੇ ਹਨ ਜਿਹੜੇ ਕਹਿੰਦੇ ਹਨ ਕਿ ਗਲੀਆਂ ਦੇ ਕੱਖ ਵੀ ਮੇਰੇ ਵੈਰੀ ਹਨ। ਸੋ ਇਕ ਗੱਲ ਸਪੱਸ਼ਟ ਹੋ ਗਈ ਕਿ ਇਸਨੇ ਅਜੇ ਪ੍ਰਮਾਤਮਾ ਨੂੰ ਸਜਣੁ ਨਹੀਂ ਬਣਾਇਆ ਤੇ ਜਿਹੜੇ ਪ੍ਰਮਾਤਮਾ ਨੂੰ ਸਜਣੁ ਬਣਾ ਲੈਂਦੇ ਹਨ, ਉਨ੍ਹਾਂ ਦੀ ਮਨੋ ਬਿਰਤੀ ਫਿਰ ਇਹ ਹੋ ਜਾਂਦੀ ਹੈ :

*'ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥'*

(ਅੰਗ ੬੭੧)

ਤਾਂ ਪ੍ਰਮਾਤਮਾ ਨੂੰ ਸਜਣੁ ਕਿਵੇਂ ਬਣਾਈਏ? ਪ੍ਰਮਾਤਮਾ ਨੂੰ ਸਜਣੁ ਬਣਾਉਣ ਦਾ ਇਕ ਤਰੀਕਾ ਹੈ, ਉਸ ਨਾਲ ਜੁੜ ਜਾਉ। ਸਾਰੀ ਦੁਨੀਆਂ ਦੇ ਰਹਿਬਰੀ ਪੁਰਸ਼ਾਂ ਨੇ ਪ੍ਰਮਾਤਮਾ ਨਾਲ ਜੁੜਨ ਦਾ ਇਕ ਹੀ ਤਰੀਕਾ ਦੱਸਿਆ ਹੈ, ਉਸ ਨੂੰ ਚੇਤੇ ਕਰਨਾ, ਉਸ ਨੂੰ ਯਾਦ ਕਰਨਾ, ਉਸ ਦਾ ਸਿਮਰਨ ਕਰਨਾ, ਉਸ ਦਾ ਜਪਿ ਕਰਨਾ, ਪ੍ਰਭੂ ਦੇ ਗੁਣ ਗਾਉਣੇ। ਪ੍ਰਮਾਤਮਾ ਦੇ

ਗੁਣ ਗਾਉਂਦਿਆਂ ਗਾਉਂਦਿਆਂ ਐਸੇ ਮਨੁੱਖ ਦਾ ਸਾਰੇ ਸੰਸਾਰ ਨਾਲ ਭਾਈਚਾਰਾ ਹੋ ਜਾਂਦਾ ਹੈ ਅਤੇ ਸਵਰਗ ਦਾ ਜਨਮ ਹੋ ਜਾਂਦਾ ਹੈ। ਪ੍ਰਭੂ ਦੇ ਗੁਣ ਗਾਉਂਦਿਆਂ ਗਾਉਂਦਿਆਂ ਹਰੇਕ ਵਿਚ ਗੁਣ ਦਿਖਾਈ ਦੇਣ ਲੱਗ ਪੈਂਦੇ ਹਨ, ਸਾਰੇ ਪਿਆਰੇ ਲਗਣ ਲੱਗ ਪੈਂਦੇ ਹਨ। ਇਹ ਠੀਕ ਹੈ ਕਿ ਹਰ ਮਨੁੱਖ ਕੋਲ ਕੁਝ ਔਗੁਣ ਵੀ ਹੁੰਦੇ ਹਨ, ਪਰ ਇਹ ਵੀ ਸਹੀ ਹੈ ਕਿ ਹਰ ਇਕ ਮਨੁੱਖ ਕੋਲ ਕੋਈ ਗੁਣ ਵੀ ਜ਼ਰੂਰ ਹੁੰਦੇ ਹਨ। ਪ੍ਰਭੂ ਨੂੰ ਸਜਣੁ ਬਣਾ ਲੈਣ ਨਾਲ, ਉਸ ਦੇ ਗੁਣ ਗਾਉਣ ਨਾਲ ਮਨੁੱਖ ਨੂੰ ਫਿਰ ਹਰ ਇਕ ਵਿਚ ਗੁਣ ਹੀ ਦਿਖਾਈ ਦਿੰਦੇ ਹਨ, ਔਗੁਣ ਨਹੀਂ। ਅਜਿਹੇ ਮਨੁੱਖ ਨੂੰ ਔਗੁਣ ਆਪਣੇ ਵਿਚ ਦਿਖਾਈ ਦਿੰਦੇ ਹਨ :-

*'ਹਮ ਨਹੀ ਚੰਗੇ ਬੁਰਾ ਨਹੀ ਕੋਇ॥'*

(ਅੰਗ ੭੨੮)

ਇਸ ਤਰ੍ਹਾਂ ਸਾਰਾ ਸੰਸਾਰ ਹੀ ਮਿੱਤਰ ਬਣ ਸਕਦਾ ਹੈ, ਸਾਰਾ ਸੰਸਾਰ ਮਿੱਤਰ ਬਣ ਜਾਂਦਾ ਹੈ।



# ਮੂਰਖਤਾ ਦੇ ਤਿੰਨ ਲੱਛਣ

ਵਿਅਰਥ ਆਸ਼ਾ, ਵਿਅਰਥ ਕਰਮ ਅਤੇ ਵਿਅਰਥ ਗਿਆਨ ਇਹ ਮੂਰਖਤਾ ਦੇ ਤਿੰਨ ਲੱਛਣ ਹਨ। ਸੰਸਾਰ ਤੋਂ, ਕਿਸੇ ਦੂਸਰੇ ਤੋਂ ਸੁੱਖ ਦੀ ਆਸ਼ਾ ਰੱਖਣੀ ਇਹ ਵਿਅਰਥ ਦੀ ਆਸ਼ਾ ਹੈ। ਭਰਾ ਤੋਂ ਸੁੱਖ ਮਿਲੇਗਾ, ਪੁੱਤਰ ਤੋਂ ਸੁੱਖ ਮਿਲੇਗਾ, ਪਤਨੀ ਤੋਂ ਜਾਂ ਪਤੀ ਤੋਂ ਸੁੱਖ ਮਿਲੇਗਾ, ਮਾਂ-ਬਾਪ, ਭੈਣ, ਪੜੋਸੀ ਜਾਂ ਮਿੱਤਰ ਤੋਂ ਸੁੱਖ ਮਿਲੇਗਾ। ਇਹ ਆਸ਼ਾ ਰੱਖਣੀ ਵਿਅਰਥ ਹੈ ਅਤੇ ਮੂਰਖਤਾ ਦਾ ਪਹਿਲਾ ਲੱਛਣ ਹੈ। ਮਾਂ-ਬਾਪ, ਭੈਣ-ਭਰਾ, ਪਤੀ-ਪਤਨੀ, ਮਿੱਤਰ-ਰਿਸ਼ਤੇਦਾਰ ਕਿਸੇ ਵਕਤ ਲੋੜ ਦੀ ਪੂਰਤੀ ਤਾਂ ਕਰ ਸਕਦੇ ਹਨ, ਪਰ ਸੁੱਖ ਨਹੀਂ ਦੇ ਸਕਦੇ। ਜਿਨ੍ਹਾਂ ਜਿਨ੍ਹਾਂ ਤੋਂ ਤੂੰ ਸੁੱਖ ਦੀ ਆਸ਼ਾ ਰੱਖੀ ਹੋਈ ਹੈ, ਉਨ੍ਹਾਂ ਨੇ ਵੀ ਤੇਰੇ ਤੋਂ ਸੁੱਖ ਦੀ ਹੀ ਆਸ਼ਾ ਰੱਖੀ ਹੋਈ ਹੈ। ਹਮ ਉਹ ਤੇ ਸੁੱਖ ਚਾਹਤ ਹੈਂ, ਵੋਹ ਮੋ ਤੇ ਸੁੱਖ ਚਾਹਤ ਹੈਂ। ਅਤੇ ਜਿਸ ਦਿਨ ਆਸ਼ਾ ਨਾ ਪੂਰੀ ਹੋਈ ਉਸੇ ਦਿਨ ਮਿੱਤਰਤਾ ਦੁਸ਼ਮਨੀ ਵਿਚ ਬਦਲ ਜਾਂਦੀ ਹੈ। ਭਰਾ-ਭਰਾ ਦਾ ਵੈਰੀ ਹੋ ਜਾਂਦਾ ਹੈ। ਦੂਸਰੇ ਤੋਂ ਸੁੱਖ ਦੀ ਆਸ਼ਾ, ਸੰਸਾਰ ਤੋਂ ਸੁੱਖ ਦੀ ਆਸ਼ਾ, ਵਿਅਰਥ ਹੈ। ਮਨੁੱਖ ਕਹਿੰਦਾ ਹੈ ਕਿ ਮੈਨੂੰ ਇਕ ਚੰਗਾ ਮਕਾਨ ਮਿਲ ਜਾਏ ਮੈਂ ਸੁੱਖੀ ਹੋ ਜਾਵਾਂਗਾ। ਕੌਣ ਦੱਸੇ ਕਿ ਜਿੰਨਾ ਕੋਲ ਚੰਗੇ ਮਕਾਨ ਹਨ ਉਹ ਵੀ ਰੋਂਦੇ ਕੁਰਲਾਂਦੇ ਪਏ ਹਨ। ਮੈਨੂੰ ਇਕ ਪੁੱਤਰ ਮਿਲ ਜਾਏ, ਮੈਂ ਸੁੱਖੀ ਹੋ ਜਾਵਾਂਗਾ, ਜਿੰਨ੍ਹਾਂ ਕੋਲ ਚਾਰ-ਚਾਰ ਪੁੱਤਰ ਹਨ, ਉਹ ਵੀ ਦੁੱਖੀ ਹਨ। ਮੈਨੂੰ ਚੰਗਾ ਕਾਰੋਬਾਰ ਮਿਲ ਜਾਏ, ਮੈਂ ਸੁੱਖੀ ਹੋ ਜਾਵਾਂਗਾ, ਬਥੇਰਿਆਂ ਦੇ ਚੰਗੇ ਕਾਰੋਬਾਰ ਹਨ, ਉਹ ਬੇਚੈਨ ਤੇ ਪਰੇਸ਼ਾਨ ਹਨ। ਚਾਹਤ ਸੀ ਸੁੱਖ ਦੀ, ਮਿਲਿਆ ਦੁੱਖ। ਸੰਸਾਰ ਤੋਂ ਕਿਸਨੂੰ ਸੁੱਖ ਮਿਲਿਆ ਹੈ, ਵਿਅਰਥ ਆਸ਼ਾ। ਸੰਸਾਰ ਤੋਂ ਲੋੜਾਂ ਦੀ ਪੂਰਤੀ ਹੋ ਸਕਦੀ ਹੈ ਤੇ ਲੋੜਾਂ ਦੀ ਤਾਂ ਸੀਮਾ ਹੈ, ਪਰ ਲੋਭ ਦੀ ਕੋਈ ਸੀਮਾ ਨਹੀਂ ਹੈ। ਸੰਸਾਰ ਤਾਂ ਐਸਾ ਹੈ ਕਿ

*'ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥'*

ਸੰਸਾਰ ਸੁੱਖ ਨਹੀਂ ਦੇ ਸਕਦਾ। ਜਿੰਨ੍ਹਾਂ ਦੀ ਵੀ ਲੋੜਾਂ ਦੀ ਪੂਰਤੀ ਹੋ ਗਈ ਹੈ, ਉਹ ਵੀ ਦੁੱਖੀ ਹਨ। ਸਭ ਤੋਂ ਸੰਪਨ ਦੇਸ਼ ਅਮਰੀਕਾ, ਪਰ ਸਭ ਤੋਂ ਦੁੱਖੀ ਦੇਸ਼ ਹੈ। 60% ਲੋਕ ਰਾਤ ਨੂੰ ਨੀਂਦ ਦੀਆਂ ਗੋਲੀਆਂ ਲੈ ਕੇ ਸੌਂਦੇ ਹਨ ਅਤੇ ਬਹੁਤ ਵੱਡੀ ਗਿਣਤੀ ਵਿਚ ਲੋਕ ਖ਼ੁਦਕਸ਼ੀ ਵੀ ਕਰਦੇ ਹਨ।

ਮੂਰਖਤਾ ਦਾ ਦੂਜਾ ਲੱਛਣ ਹੈ, ਵਿਅਰਥ ਕਰਮ। ਉਹ ਕਰਮ ਜੋ ਧਾਰਮਿਕ ਕਰਮ ਹੀ ਨਹੀਂ ਹਨ, ਪਰ ਮਨੁੱਖ ਹਜ਼ਾਰਾਂ ਸਾਲਾਂ ਤੋਂ ਧਾਰਮਿਕ ਕਰਮ ਸਮਝ ਕੇ ਕਰ ਰਿਹਾ ਹੈ। ਸਿੱਖਾਂ

ਵਿਚ ਵੀ ਬਹੁਤ ਐਸੇ ਕਰਮ ਹਨ, ਜੋ ਧਾਰਮਿਕ ਕਰਮ ਹੀ ਨਹੀਂ ਹਨ, ਪਰ ਸਿੱਖ ਧਾਰਮਿਕ ਕਰਮ ਸਮਝ ਕੇ ਕਰੀ ਜਾ ਰਹੇ ਹਨ। ਇਸਨੂੰ ਕਹਿੰਦੇ ਹਨ ਵਿਅਰਥ ਕਰਮ।

ਮੂਰਖਤਾ ਦਾ ਤੀਜਾ ਲੱਛਣ ਹੈ, ਵਿਅਰਥ ਗਿਆਨ। ਉਹ ਗਿਆਨ ਜੋ ਜੀਵ ਇਕੱਠਾ ਕਰੀ ਜਾ ਰਿਹਾ ਹੈ, ਪਰ ਉਸਨੂੰ ਅਮਲ ਵਿਚ ਕਦੀ ਨਹੀਂ ਲਿਆਉਂਦਾ। ਧਾਰਮਿਕ ਗਿਆਨ ਤਾਂ ਬਹੁਤ ਇਕੱਠਾ ਕਰ ਲਿਆ ਹੈ, ਪਰ ਜ਼ਿੰਦਗੀ ਵਿਚ ਕੋਈ ਤਬਦੀਲੀ ਨਹੀਂ ਆਈ। ਐਸੇ ਇਕੱਠੇ ਕੀਤੇ ਗਿਆਨ ਦਾ ਕੀ ਫ਼ਾਇਦਾ ਜੇ ਕੋਈ ਜ਼ਿੰਦਗੀ ਵਿਚ ਬਦਲਾਹਟ ਹੀ ਨਹੀਂ ਆਈ। ਇਸ ਨੂੰ ਕਹਿੰਦੇ ਹਨ ਵਿਅਰਥ ਗਿਆਨ।



# ਦਾਨ ਤੇ ਦਾਨੀ

ਜਦ ਕਿਸੇ ਮਨੁੱਖ ਦੇ ਅੰਦਰ ਸੰਤੋਖ ਪੈਦਾ ਹੁੰਦਾ ਹੈ, ਤਾਂ ਉਹ ਦਾਨ ਕਰਦਾ ਹੈ, ਪਰ ਮਹਾਰਾਜ ਕਹਿੰਦੇ ਹਨ ਕਿ ਇਕ ਉਲਟੀ ਗੱਲ ਚਲ ਪੈਂਦੀ ਹੈ। ਦੇ ਕੇ ਮੰਗਦਾ ਹੈ 'ਦੇ ਦੇ ਮੰਗਹਿ' ਕਿੰਨਾ ਕੁ ਮੰਗਦਾ ਹੈ 'ਸਹਸਾ ਗੂਣਾ' ਬੜਾ ਹੀ ਮੰਗਦਾ ਹੈ, ਥੋੜ੍ਹਾ ਨਹੀਂ ਮੰਗਦਾ। ਹੇ ਬਾਬਾ, ਮੇਰੀ ਦੁਕਾਨ ਵੀ ਚਲਾਈਂ, ਮੇਰੇ ਪੁੱਤਰ ਨੂੰ ਰਾਜ਼ੀ ਕਰੀਂ, ਮੈਨੂੰ ਇੱਜ਼ਤ ਬਖ਼ਸ਼ੀਂ, ਮਾਨ ਬਖ਼ਸ਼ੀਂ ਤੇ ਹੋਰ ਲੰਬੀ ਚੌੜੀ ਲਿਸਟ। ਹੁਣ ਜਿਹੜੇ ਪੰਜ-ਦਸ ਦਮੜੇ ਇਹਨੇ ਮੱਥਾ ਟੇਕਿਆ ਹੈ, ਇਹਦੇ ਬਦਲੇ ਬਾਬਾ ਇਹਦੇ ਸਾਰੇ ਹੀ ਕੰਮ ਕਰੇ, ਤੇ ਜੇ ਨਾ ਕਰੇ, ਫਿਰ ਕੋਈ ਹੋਰ ਬਾਬਾ ਲੱਭਿਆ ਜਾਵੇਗਾ। ਦੇ ਕੇ ਮੰਗਦਾ ਹੈ, ਸੈਂਕੜੇ ਗੁਣਾ ਵੱਧ ਮੰਗਦਾ ਹੈ। ਮੈਂ ਹੈਰਾਨ ਹੁੰਦਾ ਹਾਂ ਕਿ ਬਈ ਪੰਜ ਪਰਸੈਂਟ, ਜਾਂ ਦਸ ਪਰਸੈਂਟ ਵਿਆਜ ਹੋ ਸਕਦਾ ਹੈ। ਚਲੋ ਬਹੁਤਾ ਜ਼ੁਲਮ ਸਹੀ ਤਾਂ ਵੀਹ ਪਰਸੈਂਟ ਮੰਨ ਲੈਂਦੇ ਹਾਂ, ਤੇ ਜੇ ਚਲੋ ਅਗਲੇ ਦੀ ਖੱਲ ਹੀ ਲਾਣੀ ਹੈ ਤਾਂ ਸੈਂਟ ਪਰਸੈਂਟ ਹੀ ਸਹੀ। ਪਰ ਇਥੇ ਤਾਂ :-



*'ਦੇ ਦੇ ਮੰਗਹਿ ਸਹਸਾ ਗੂਣਾ'*

ਦੇ ਕੇ ਹਜ਼ਾਰਾਂ ਗੁਣਾ ਵਧ ਮੰਗਦਾ ਹੈ, ਪਰ ਇਥੇ ਹੀ ਬਸ ਨਹੀਂ, ਨਾਲ

*'ਸੋਭ ਕਰੇ ਸੰਸਾਰੁ॥'* (ਅੰਗ ੪੬੬)

ਫਿਰ ਦੁਨੀਆਂ ਸੋਭਾ ਵੀ ਕਰੇ, ਕਿ ਮੈਂ ਦਾਨੀ ਹਾਂ।

ਸੱਚ ਜਾਣੋ, ਦਾਨੀ ਸਿਰਫ਼ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ। ਇਹ ਧਨ ਪਦਾਰਥ ਸਭ ਉਸੇ ਦੇ ਹੀ ਦਿੱਤੇ ਹੋਏ ਹਨ। ਕਿਸੇ ਭੁਲੇਖੇ 'ਚ ਨਾ ਪੈਣਾ। ਇਹ ਤਨ ਕਿਸ ਦਾ ਦਿੱਤਾ ਹੋਇਆ ਹੈ। ਜਿਹੜੀ ਚੀਜ਼ ਬਜ਼ਾਰੋਂ ਖ਼ਰੀਦੀ ਹੋਵੇ ਜਾਂ ਬੰਦੇ ਨੇ ਆਪ ਬਣਾਈ ਹੋਵੇ, ਉਸ ਨੂੰ ਤਾਂ ਕਹਿ ਸਕਦਾ ਹੈ ਕਿ ਮੇਰੀ ਹੈ ਤੇ ਜਿਹੜੀ ਬੰਦੇ ਨੇ ਬਣਾਈ ਨਹੀਂ, ਖ਼ਰੀਦੀ ਨਹੀਂ, ਉਹ ਬੰਦੇ ਦੀ ਕਿਵੇਂ ਹੋ ਸਕਦੀ ਹੈ। ਇਹ ਅੱਖਾਂ ਬਜ਼ਾਰੋਂ ਨਹੀਂ ਖ਼ਰੀਦੀਆਂ ਜਾ ਸਕਦੀਆਂ, ਇਹ ਲੱਤਾਂ, ਬਾਹਾਂ ਵੀ ਨਹੀਂ ਮੁੱਲ ਲਈਆਂ ਜਾ ਸਕਦੀਆਂ। ਦਿਲ ਤੇ ਦਿਮਾਗ਼ ਵੀ ਨਹੀਂ ਖ਼ਰੀਦਿਆ ਜਾ ਸਕਦਾ ਤੇ ਫਿਰ ਜਿਹੜੀ ਚੀਜ਼ ਖ਼ਰੀਦੀ ਨਹੀਂ ਜਾ ਸਕਦੀ, ਬਣਾਈ ਨਹੀਂ ਜਾ ਸਕਦੀ, ਉਹ ਤੇਰੀ ਕਿਸ ਤਰ੍ਹਾਂ ਹੋ ਸਕਦੀ ਹੈ। ਇਹ ਸੂਰਜ ਦੀ ਰੌਸ਼ਨੀ, ਇਹ ਚੰਦਰਮਾ ਦੀ ਰੌਸ਼ਨੀ, ਇਹ ਵਰਖਾ ਦੀਆਂ ਬੂੰਦਾਂ ਸਾਨੂੰ ਸਭ ਦਾਨ ਵਿਚ ਮਿਲ ਰਹੀਆਂ ਹਨ। ਇਹ ਹਵਾ ਸਾਨੂੰ ਦਾਨ ਵਿਚ ਮਿਲ ਰਹੀ ਹੈ। ਜੇ ਸੂਰਜ ਦੀ ਰੌਸ਼ਨੀ ਸਾਨੂੰ ਨਾ ਮਿਲੇ ਤਾਂ ਕੀ ਮਨੁੱਖ ਜ਼ਿੰਦਾ ਰਹਿ ਸਕਦਾ ਹੈ? ਜੇ ਹਵਾ ਸਾਨੂੰ ਨਾ ਮਿਲੇ ਤਾਂ ਕੀ ਅਸੀਂ ਜ਼ਿੰਦਾ ਰਹਿ ਸਕਦੇ ਹਾਂ?

ਹਰ ਚੀਜ਼ ਪ੍ਰਭੂ ਸਾਨੂੰ ਦਾਨ ਵਿਚ ਦੇ ਰਿਹਾ ਹੈ। ਇਹ ਮਨ, ਤਨ, ਧਨ ਸਭ ਪ੍ਰਭੂ ਦਾ ਹੀ ਦਿੱਤਾ ਹੋਇਆ ਹੈ। ਜਿਨ੍ਹਾਂ ਨੇ ਇਸ ਗੱਲ ਨੂੰ ਸਮਝਿਆ ਹੈ ਉਹ ਕਹਿ ਦਿੰਦੇ ਹਨ :-

*'ਮਨੁ ਤਨੁ ਤੇਰਾ ਧਨੁ ਭੀ ਤੇਰਾ॥*
*ਤੂੰ ਠਾਕੁਰੁ ਸੁਆਮੀ ਪ੍ਰਭ ਮੇਰਾ॥'* (ਅੰਗ ੧੦੬)

ਮੈਂ ਅਰਜ਼ ਕਰ ਰਿਹਾ ਸੀ ਕਿ

*'ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥'*

ਦੇ ਕੇ ਹਜ਼ਾਰਾਂ ਗੁਣਾ ਮੰਗਣਾ ਤੇ ਫਿਰ ਦੁਨੀਆਂ ਸੋਭਾ ਵੀ ਕਰੇ।

ਇਕ ਗੱਲ ਯਾਦ ਆਈ, ਪਟਨਾ ਸਾਹਿਬ ਇਕ ਵਾਰ ਮੈਂ ਸੰਧਿਆ ਦੇ ਵਕਤ ਬੈਠਾ ਰਹਰਾਸਿ ਸਾਹਿਬ ਦਾ ਪਾਠ ਕਰ ਰਿਹਾ ਸੀ। ਇਕ ਬਜ਼ੁਰਗ ਬਾਬੇ ਨੂੰ ਵੇਖਿਆ, ਉਹ ਆਇਆ, ਗੱਠੜੀ ਇਕ ਪਾਸੇ ਰੱਖੀ ਤੇ ਜਿਹੜਾ ਸੰਗਮਰਮਰ ਦਾ ਫ਼ਰਸ਼ ਸੀ, ਉਥੇ ਕੁਝ ਝਾਤ ਮਾਰ ਕੇ ਲੱਭਣ ਲੱਗਾ। ਧਿਆਨ ਜਦ ਮੇਰਾ ਇਸ ਬਜ਼ੁਰਗ 'ਤੇ ਗਿਆ ਕਿ ਇਹ ਕੁਝ ਲੱਭ ਰਿਹਾ ਹੈ, ਅਤੇ ਜਿੰਨੇ ਚਿਰ ਤਕ ਮੈਂ ਪਾਠ ਦਾ ਭੋਗ ਪਾਇਆ, ਉੱਨੇ ਚਿਰ ਤਕ ਉਹ ਕੁਝ ਲੱਭਦਾ ਹੀ ਰਿਹਾ। ਮੈਂ ਸੋਚਿਆ ਕਿ ਵਿਚਾਰੇ ਦੇ ਨੇਤਰ ਕਮਜ਼ੋਰ ਹਨ, ਕੋਈ ਚੀਜ਼ ਡਿੱਗ ਪਈ ਹੋਣੀ ਹੈ। ਮੈਂ ਕੋਲ ਗਿਆ ਤੇ ਪੁੱਛਿਆ, ਬਾਬਾ ਜੀ! ਕੀ ਗਵਾਚਿਆ ਹੈ, ਕਾਫੀ ਦੇਰ ਦੇ ਲੱਭ ਰਹੇ ਹੋ? ਆਖਣ ਲੱਗਾ, ਕੁਝ ਨਹੀਂ, ਗਿਆਨੀ ਜੀ। ਪਿਛਲੇ ਸਾਲ ਮੈਂ ਹਜ਼ਾਰ ਰੁਪਏ ਦੇ ਗਿਆ ਸੀ, ਤੇ ਮੈਨੇਜਰ ਨੇ ਵਾਇਦਾ ਕੀਤਾ ਸੀ ਕਿ ਫ਼ਰਸ਼ 'ਤੇ ਤੁਹਾਡਾ ਨਾਮ ਲਿਖਾਂਗੇ, ਤੇ ਮੈਂ ਦੇਖਦਾ ਪਿਆ ਹਾਂ ਕਿ ਨਾਮ ਕਿੱਥੇ ਲਿਖਿਆ ਹੋਇਆ ਹੈ। ਮੈਂ ਕਿਹਾ, ਬਾਬਾ ਇਥੇ ਲੋਕੀਂ ਰੱਬ ਦਾ ਨਾਮ ਲੱਭਦੇ ਹਨ, ਤੇ ਤੁਸੀਂ ਇਸ ਘਰ ਦੇ ਵਿਚ ਵੀ ਆਪਣਾ ਨਾਮ ਲੱਭਣ ਵਾਸਤੇ ਆਏ ਹੋ। ਤੇ ਜੇ ਤੈਨੂੰ ਇਥੇ ਵੀ ਆਪਣੇ ਨਾਮ ਦੀ ਲੋੜ ਹੈ, ਤਾਂ ਫਿਰ ਗੁਰੂ ਦਾ ਨਾਮ ਕਿੱਥੋਂ ਲੱਭੇਂਗਾ। ਕਿਹੜੀ ਥਾਂ ਤੋਂ ਲੱਭੇਂਗਾ।

ਸੱਚ ਜਾਣਿਉ, ਗੁਰਦਵਾਰਿਆਂ 'ਚ ਨੜਿਨਵੇਂ ਫ਼ੀਸਦੀ ਮਨੁੱਖ ਆਪਣਾ ਨਾਮ ਹੀ ਲੱਭਣ ਆਉਂਦੇ ਹਨ। ਆਪਣੇ ਨਾਮ ਦੀ ਹੀ ਚਰਚਾ ਕਰਨ ਆਉਂਦੇ ਹਨ। ਮੈਂ ਉਸ ਦਿਨ ਮਹਾਰਾਜ ਅੱਗੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ! ਜਿਨ੍ਹਾਂ ਬੰਦਿਆਂ ਨੇ ਤੇਰਾ ਚਿੱਟਾ ਫ਼ਰਸ਼ ਚਿੱਟਾ ਨਹੀਂ ਰਹਿਣ ਦਿੱਤਾ, ਤੇਰੀਆਂ ਚਿੱਟੀਆਂ ਦੀਵਾਰਾਂ ਚਿੱਟੀਆਂ ਨਹੀਂ ਰਹਿਣ ਦਿੱਤੀਆਂ, ਉਹਨਾਂ ਨੇ ਆਪਣਾ ਮਨ ਕਿੱਥੇ ਚਿੱਟਾ ਰਹਿਣ ਦਿੱਤਾ ਹੋਵੇਗਾ। ਇਕ ਹਉਮੈ ਸੀ, ਉਹ ਤੇਰੇ ਫ਼ਰਸ਼ 'ਤੇ ਛਾ ਗਈ। ਤੇਰੀਆਂ ਦੀਵਾਰਾਂ 'ਤੇ ਛਾ ਗਈ। ਇਹਨਾਂ ਨੂੰ ਇਹ ਨਹੀਂ ਸਮਝ ਆਈ ਕਿ–

*'ਤੇਰੋ ਕੀਆ ਤੁਝਹਿ ਕਿਆ ਅਰਪਉ,*
*ਨਾਮੁ ਤੇਰਾ ਤੁਹੀ ਚਵਰ ਢੋਲਾਰੇ॥'* (ਅੰਗ ੬੯੪)

ਤੇ ਜਦ ਸਰੀਰ ਉਸ ਨੇ ਦਿੱਤਾ ਹੈ, ਸਰੀਰ ਦੀ ਤਾਕਤ ਉਸ ਨੇ ਦਿੱਤੀ ਹੈ, ਤੂੰ ਦਾਨੀ ਕਿਸ ਤਰ੍ਹਾਂ ਹੋ ਸਕਦਾ ਹੈਂ। ਨਹੀਂ, ਤੂੰ ਇਕ ਸਾਧਨ ਜ਼ਰੂਰ ਹੈਂ, ਕਰਤਾ ਨਹੀਂ। ਗੱਲ ਨੂੰ ਸਮਝ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਜਿਤਨੇ ਵੀ ਗੁਣ ਹਨ, ਇਹ ਮੇਰੇ ਨਹੀਂ:-

*'ਸਭਿ ਗੁਣ ਤੇਰੇ ਮੈ ਨਾਹੀ ਕੋਇ॥'*

ਹੇ ਪ੍ਰਭੂ, ਮੇਰੇ ਵਿਚ ਗੁਣ ਕੋਈ ਨਹੀਂ। ਜੇਕਰ ਤੂੰ ਮੇਰੇ ਵਿਚ ਖਿਮਾਂ ਨਾ ਭਰਦਾ, ਸੰਤੋਖ ਨਾ ਭਰਦਾ, ਨਿਮਰਤਾ ਤੇ ਗਿਆਨ ਨਾ ਪਾਉਂਦਾ, ਤਾਂ ਇਹ ਕਿੱਥੇ ਹੋਣਾ ਸੀ। ਇਹ ਦਾਨ ਦੇਣਾ ਕਰਮ ਤਾਂ ਚੰਗਾ ਹੈ, ਪਰ ਜੇ ਨੀਅਤ ਵੀ ਠੀਕ ਹੋਵੇ। ਐਸਾ ਦੇਖਣ ਵਿਚ ਆਇਆ ਹੈ ਕਿ ਕੋਈ ਦੇਖੇ ਤਾਂ ਹੀ ਦਾਨ ਕਰਨਾ ਹੈ, ਉਂਝ ਨਹੀਂ। ਜਦ ਕੋਈ ਨਾ ਦੇਖੇ ਤਾਂ ਮਨੁੱਖ ਮੰਦਿਰ ਵਿਚ, ਮਠ ਵਿਚ, ਗੁਰਦੁਆਰੇ ਵਿਚ ਖ਼ਾਲੀ ਹੱਥ ਮੱਥਾ ਟੇਕਣ ਵਿਚ ਸੰਕੋਚ ਨਹੀਂ ਕਰਦਾ, ਪਰ ਜਦ ਕੋਈ ਦੇਖ ਰਿਹਾ ਹੋਵੇ ਤੇ ਖ਼ਾਲੀ ਹੱਥ ਮੱਥਾ ਟੇਕਣਾ ਹੋਵੇ ਤਾਂ ਔਖਾ ਹੋ ਜਾਂਦਾ ਹੈ। ਇਹ ਮਾਇਆ ਇਸ ਵਾਸਤੇ ਗੁਰੂ ਦੇ ਅੱਗੇ ਰੱਖਦਾ ਹੈ ਕਿ ਲੋਕੀਂ ਦੇਖਣ। ਵੱਡੇ ਵੱਡੇ ਦਾਨ ਦਿੱਤੇ ਜਾਂਦੇ ਹਨ ਅਤੇ ਦੇਣ ਵਾਲਾ ਇਹ ਵੀ ਚਾਹੁੰਦਾ ਹੈ ਕਿ ਮੇਰੇ ਦਿੱਤੇ ਹੋਏ ਦਾਨ ਹਰ ਇਕ ਦੀ ਜ਼ਬਾਨ 'ਤੇ ਹੋਵਣ, ਜ਼ਿਕਰ ਹੋਵੇ। ਇਹ ਜ਼ਿਕਰ ਕਿਸੇ ਦੀ ਜ਼ਬਾਨ 'ਤੇ ਇਕ ਦਿਨ ਹੋ ਸਕਦਾ ਹੈ, ਦੋ ਦਿਨ ਹੋ ਸਕਦਾ ਹੈ, ਪਰ ਮਨੁੱਖ ਤਾਂ ਹਰ ਵੇਲੇ ਚਾਹੁੰਦਾ ਹੈ ਕਿ ਹਰ ਵਕਤ, ਹਰ ਵੇਲੇ ਮੇਰੇ ਦਿੱਤੇ ਹੋਏ ਦਾਨ ਦੀ ਚਰਚਾ ਹੋਵੇ। ਮਨੁੱਖ ਫਿਰ ਮੰਦਿਰਾਂ ਤੇ ਗੁਰਦਵਾਰਿਆਂ ਦੀਆਂ ਦੀਵਾਰਾਂ ਤੇ, ਫ਼ਰਸ਼ 'ਤੇ ਆਪਣਾ ਨਾਮ ਲਿਖਾਉਂਦਾ ਹੈ ਤਾਂਕਿ ਲੋਕਾਂ ਨੂੰ ਪਤਾ ਚਲੇ ਕਿ ਮੈਂ ਦਾਨੀ ਹਾਂ। ਦਿੱਤੇ ਹੋਏ ਭਾਂਡੇ, ਸਾਜ਼ੋ-ਸਾਮਾਨ 'ਤੇ ਆਪਣਾ ਨਾਮ ਲਿਖਾਉਂਦਾ ਹੈ, ਤਾਂ ਕਿ ਦੂਜੇ ਜਾਣਨ ਕਿ ਮੈਂ ਦਾਨੀ ਹਾਂ। ਕਿਧਰੇ ਧਰਮਸ਼ਾਲਾ ਬਣਾਉਂਦਾ ਹੈ, ਕਿਧਰੇ ਮੰਦਿਰ ਬਣਾਉਂਦਾ ਹੈ, ਕਿਧਰੇ ਕਿਸੇ ਅਸਥਾਨ 'ਤੇ ਕੋਈ ਇਕ-ਅੱਧਾ ਕਮਰਾ ਹੀ ਬਣਾਉਂਦਾ ਹੈ ਤਾਂ ਬਹੁਤ ਵੱਡੀ ਤਖ਼ਤੀ ਆਪਣੇ ਨਾਮ ਦੀ ਲਿਖਾਉਂਦਾ ਹੈ। ਸੋ ਧਰਮ ਦੇ ਨਾਮ 'ਤੇ ਸ਼ਾਲਾ ਨਹੀਂ ਬਣੀ, ਆਪਣੇ ਨਾਮ 'ਤੇ ਬਣੀ ਹੈ, ਜਿਸਦੇ ਨਾਮ ਦੀ ਤਖ਼ਤੀ ਲੱਗੀ ਹੋਈ ਹੈ। ਲੋਕੀਂ ਜਾਣਨ ਕਿ ਅਸੀਂ ਬਣਾਇਆ ਹੈ, ਇਸ ਭਾਵਨਾ ਦੇ ਅਧੀਨ ਜੋ ਦਾਨ ਹੈ, ਇਹ ਪਾਖੰਡ ਹੈ। ਬਹੁਤਾ ਦਿੱਤਾ ਹੋਇਆ ਦਾਨੀਆਂ ਦਾ ਦਾਨ ਸਿਵਾਏ ਪਾਖੰਡ ਦੇ ਹੋਰ ਕੁਝ ਨਹੀਂ ਹੈ। ਕੇਵਲ ਲੋਕਾਂ ਦੀਆਂ ਨਜ਼ਰਾਂ ਵਿਚ ਉੱਚਾ ਹੋਣ ਲਈ ਦਿੱਤਾ ਹੋਇਆ ਦਾਨ ਸਭ ਪਾਖੰਡ ਹੈ। ਜਦ ਦਾਨ ਦੀ ਪ੍ਰਦਰਸ਼ਨੀ ਹੈ ਤਾਂ ਦਾਨ, ਪਾਖੰਡ ਹੈ। ਦਾਨ ਦੇ ਨਾਲ ਨੀਅਤ ਇਹ ਕਿ ਜਗਤ ਸ਼ੋਭਾ ਕਰੇ, ਸੰਸਾਰ ਵਡਿਆਈ ਕਰੇ ਅਤੇ ਮੇਰਾ ਨਾਮ ਹੋਵੇ, ਤਾਂ ਐਸਾ ਦਾਨ ਪਾਪ ਹੈ ਅਤੇ ਕਈ ਦਾਨੀ ਸਾਰੀ ਜ਼ਿੰਦਗੀ ਦਾਨ ਕਰਦੇ ਰਹਿੰਦੇ ਹਨ, ਪਰ ਬੇਈਮਾਨੀ ਵੀ ਕਰਦੇ ਰਹਿੰਦੇ ਹਨ। ਹਿਰਦਾ ਪਾਪੀ ਦਾ ਪਾਪੀ। ਦਾਨ ਨਾਲ ਵੀ ਬੰਦਾ ਪੁੰਨੀ ਨਹੀਂ ਹੋ ਸਕਦਾ, ਗਿਆਨ ਨਾਲ ਵੀ ਨਹੀਂ ਹੋ ਸਕਦਾ। ਕਥਾ ਤੇ ਕੀਰਤਨ ਨਾਲ ਵੀ ਕੁਝ ਨਹੀਂ ਬਣ ਸਕਦਾ, ਜੇ ਅੰਦਰੋਂ ਨੀਅਤ ਸਾਫ਼ ਨਹੀਂ। ਭਗਤ ਕਬੀਰ ਜੀ ਕਹਿੰਦੇ ਹਨ :

*'ਪਾਪ ਪੁੰਨ ਦੁਇ ਏਕ ਸਮਾਨ॥'*

ਅੱਖਾਂ ਖੁਲ੍ਹ ਗਈਆਂ ਮੇਰੀਆਂ, ਜਿਸ ਦਿਨ ਮੈਂ ਇਹ ਪੰਕਤੀ ਪੜ੍ਹੀ ਕਿ ਪਾਪ ਤਾਂ ਪਾਪ ਹੈ, ਪੁੰਨ ਵੀ ਪਾਪ ਹੈ। ਭਗਤ ਜੀ ਕਹਿੰਦੇ ਹਨ ਕਿ ਪਾਪ ਕਰਦਾ ਹੈ ਬੰਦਾ ਹੰਕਾਰ ਵਸ ਹੋ ਕੇ, ਲੋਭ ਵਸ ਹੋ ਕੇ, ਤ੍ਰਿਸ਼ਨਾ ਵਸ ਹੋ ਕੇ, ਈਰਖਾ ਵਸ ਹੋ ਕੇ ਤੇ ਜੇਕਰ ਕੋਈ ਬੰਦਾ ਪੁੰਨ ਵੀ ਕਰ ਰਿਹਾ ਹੈ, ਦਾਨ ਵੀ ਕਰ ਰਿਹਾ ਹੈ, ਅਹੰਕਾਰ ਵਸ ਹੋ ਕੇ, ਲੋਭ ਵਸ ਹੋ ਕੇ ਤਾਂ ਭਗਤ ਜੀ ਕਹਿੰਦੇ ਹਨ ਫਿਰ ਪਾਪ ਤੇ ਪੁੰਨ ਵਿਚ ਫ਼ਰਕ ਕੀ ਹੋਇਆ। ਐਸੇ ਪੁੰਨ ਦਾ ਵੀ ਕੋਈ ਫਲ ਨਹੀਂ, ਲੋਭੀ ਰਹੇਗਾ, ਠੱਗ ਰਹੇਗਾ। ਸੋ ਬੜੇ-ਬੜੇ ਦਾਨੀ ਫ਼ਰੇਬੀ ਦੇਖਣ ਨੂੰ ਮਿਲਦੇ ਹਨ। ਬੜੇ-ਬੜੇ ਗਿਆਨੀਆਂ ਦੇ ਹਿਰਦੇ ਮਲੀਨ ਦਿੱਸਦੇ ਹਨ ਤੇ ਜਿਸ ਦਿਨ ਇਹ ਸਮਝ ਆ ਜਾਏ ਕਿ :-

*'ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥'*

(ਅੰਗ ੬੯੪)

ਜਦ ਸਭ ਉਸ ਪ੍ਰਭੂ ਦਾ ਦਿੱਤਾ ਹੋਇਆ ਹੈ ਤਾਂ ਮੈਂ ਦਾਨੀ ਨਹੀਂ ਹੋ ਸਕਦਾ। ਇਹ ਧਨ ਪਦਾਰਥ ਤਾਂ ਸਭ ਉਸ ਪ੍ਰਭੂ ਦੀ ਕਿਰਪਾ ਨਾਲ ਮਿਲਦਾ ਹੈ ਅਤੇ ਉਸ ਪ੍ਰਭੂ ਨੇ ਜੋ ਸਾਨੂੰ ਧਨ-ਦੌਲਤ ਦਿੱਤੀ ਹੈ, ਉਸ ਵਿਚੋਂ ਹੀ ਸਾਨੂੰ ਦਸਵੰਧ ਕੱਢਣ ਦਾ ਹੁਕਮ ਹੈ। ਨੌਂ ਹਿੱਸੇ ਤੂੰ ਆਪਣੇ ਕੋਲ ਰੱਖ, ਆਪਣੀਆਂ ਲੋੜਾਂ ਦੀ ਪੂਰਤੀ ਕਰ ਤੇ ਸਿਰਫ਼ ਇਕ ਹਿੱਸਾ ਦਾਨ ਕਰ। ਦਸਵਾਂ ਹਿੱਸਾ (ਦਸਵੰਧ) ਨਾਲ ਕਿਸੇ ਲੋੜਵੰਦ ਦੀ ਲੋੜ ਪੂਰੀ ਕਰ, ਧਰਮ ਖਾਤੇ ਕੱਢ, ਕਿਸੇ ਗ਼ਰੀਬ ਦੇ ਮੂੰਹ ਵਿਚ ਅੰਨ ਦਾ ਦਾਣਾ ਪਾ, ਦਸਵੰਧ ਕੱਢ। ਮੈਂ ਅਰਜ਼ ਕਰਾਂ, ਇਕ ਬੰਦਾ ਦੱਸ ਕਰੋੜ ਦਾ ਮਾਲਕ ਹੈ ਤੇ ਇਕ ਬੰਦੇ ਕੋਲ ਸਿਰਫ਼ ਦੱਸ ਰੁਪਏ ਹਨ। ਉਸਦੀ ਕੁੱਲ ਪੂੰਜੀ ਦੱਸ ਰੁਪਏ ਹੈ ਤੇ ਇਕ ਦੀ ਕੁੱਲ ਪੂੰਜੀ ਦੱਸ ਕਰੋੜ ਹੈ। ਜਿਸਦੇ ਕੋਲ ਦੱਸ ਕਰੋੜ ਹੈ ਉਸਦਾ ਇਕ ਕਰੋੜ ਕੀਤਾ ਹੋਇਆ ਦਾਨ ਤੇ ਜਿਸਦੇ ਕੋਲ ਕੇਵਲ ਦੱਸ ਰੁਪਏ ਹਨ ਉਸਦਾ ਇਕ ਰੁਪਿਆ ਕੀਤਾ ਹੋਇਆ ਦਾਨ ਬਰਾਬਰ ਹੈ। ਦਸਵੰਧ, ਬਰਾਬਰ, ਇਸ ਚੱਕਰ ਵਿਚ ਨਾ ਪੈ ਜਾਣਾ ਕਿ ਇਕ ਕਰੋੜ ਦਾ ਦਾਨ ਕਰਨ ਵਾਲਾ ਮਹਾਨ ਦਾਨੀ ਹੈ, ਕਤਈ ਨਹੀਂ। ਜੇਕਰ ਦੱਸ ਦੇ ਵਿਚੋਂ ਉਸਨੇ ਦੋ ਰੁਪਏ ਦਾਨ ਕੀਤੇ ਹਨ, ਜਿਸਦੀ ਕੁੱਲ ਪੂੰਜੀ ਹੀ ਦੱਸ ਰੁਪਏ ਹੈ, ਤਾਂ ਉਹ ਮਹਾਂਦਾਨੀ ਹੈ। ਤੇ ਜੇ ਦੱਸ ਕਰੋੜ ਵਿਚੋਂ ਚੰਦ ਹਜ਼ਾਰ ਹੀ ਦਾਨ ਕੀਤੇ ਹਨ, ਇਹ ਤਾਂ ਮਹਾਂ ਸ਼ੂਮ ਹੈ, ਇਹ ਤਾਂ ਦਸਵੰਧ ਵੀ ਨਹੀਂ ਕੱਢਿਆ ਤੇ ਜੋ ਦਸਵੰਧ ਨਹੀਂ ਕੱਢਦੇ-

*ਜੋ ਬਾਬੇ ਕੇ ਦਾਮ ਨ ਦੇ ਹੈਂ ਤਿਨ ਕੇ ਗ੍ਰਿਹ ਬਾਬਰ ਕੇ ਲੈਹੈਂ॥*

ਧਨ ਦਾ ਜੋ ਦਸਵੰਧ ਨਹੀਂ ਕੱਢਦੇ, ਉਸ ਧਨ ਦੇ ਭਾਗੀ ਚਾਰ ਹਨ। ਜੋ ਦਸਵੰਧ ਨਹੀਂ ਕੱਢਦੇ, ਚੋਰ ਲੈ ਜਾਏਗਾ, ਅੱਗ ਲੱਗ ਜਾਏਗੀ, ਰੋਗ ਲੈ ਜਾਣਗੇ, ਬਿਮਾਰੀਆਂ ਲੈ ਜਾਣਗੀਆਂ ਜਾਂ ਕੋਈ ਹੋਰ ਹਾਦਸਾ ਲੈ ਜਾਏਗਾ। ਦਾਨੀ ਦਸਵੰਧ ਕੱਢ ਸਕਦਾ ਹੈ। ਦਸ ਰੁਪਏ ਕੁਲ ਹਨ, ਇਕ ਰੁਪਿਆ ਦਾਨ ਕਰ ਦਿੱਤਾ ਹੈ, ਮਹਾਂ ਦਾਨੀ ਹੈ। ਦੱਸ ਕਰੋੜ ਦਾ

ਮਾਲਕ ਹੈ, ਦੱਸ ਹਜ਼ਾਰ ਦਾਨ ਕਰ ਦਿੱਤਾ ਹੈ, ਕੁਝ ਵੀ ਨਹੀਂ ਹੈ, ਸ਼ੂਮ ਹੈ। ਉਸ ਇਕ ਰੁਪਏ ਦੇ ਸਾਹਮਣੇ ਇਹ ਦੱਸ ਹਜ਼ਾਰ ਕੁਝ ਵੀ ਨਹੀਂ ਹੈ।

ਮੈਨੂੰ ਦਿੱਲੀ ਵਿਚ ਇਕ ਸਜਣ ਕਹਿਣ ਲੱਗਾ ਅੱਜ ਦੇ ਯੁੱਗ ਦਾ ਮਹਾਂ ਦਾਨੀ ਬਿਰਲਾ ਹੈ। ਦੇਖੋ ਦਿੱਲੀ ਵਿਚ ਬਿਰਲਾ ਮੰਦਿਰ, ਕਲਕੱਤੇ ਵਿਚ ਬਿਰਲਾ ਮੰਦਿਰ, ਜੈਪੁਰ ਵਿਚ ਬਿਰਲਾ ਮੰਦਿਰ, ਹੈਦਰਾਬਾਦ ਵਿਚ ਬਿਰਲਾ ਮੰਦਿਰ, ਹਰਿਦੁਆਰ ਵਿਚ ਬਿਰਲਾ ਮੰਦਿਰ, ਅਨੇਕ ਤੀਰਥਾਂ 'ਤੇ ਬਿਰਲਾ ਮੰਦਿਰ, ਐਨੇ ਮੰਦਿਰ ਇਹ ਤਾਂ ਬੜਾ ਦਾਨੀ ਹੈ, ਬਹੁਤ ਵੱਡਾ ਭਗਤ ਹੈ, ਬੜਾ ਵੱਡਾ ਸੰਤ ਹੈ। ਮੈਂ ਕਿਹਾ, ਨਹੀਂ, ਅੱਵਲ ਤਾਂ ਭਗਵਾਨ ਦੇ ਮੰਦਿਰ ਨਹੀਂ ਬਣਾਏ ਇਸ ਨੇ, ਬਿਰਲਾ ਮੰਦਿਰ ਹਨ। ਦੂਸਰਾ, ਕਬੀਰ ਨੇ ਇਕ ਮੰਦਿਰ ਵੀ ਨਹੀਂ ਬਣਾਇਆ, ਤੇ ਬਣਾ ਵੀ ਨਹੀਂ ਸਕਦਾ ਸੀ। ਕੱਪੜੇ ਬੁਨਣੇ, ਉਹ ਬਜ਼ਾਰ ਵਿਚ ਵੇਚਣੇ, ਉਸਦੇ ਨਾਲ ਮਸਾਂ ਦੋ ਟਾਈਮ ਦੀ ਰੋਟੀ ਚਲਦੀ ਸੀ। ਉਹ ਤਾਂ ਮੰਦਿਰ ਬਣਾ ਨਹੀਂ ਸਕਦਾ ਸੀ। ਮੈਂ ਕਿਹਾ, ਕਰੋੜਾਂ ਬਿਰਲੇ ਇਕੱਠੇ ਕਰੀਏ, ਕਬੀਰ ਦੇ ਚਰਨਾਂ ਦੀ ਧੂੜ ਵੀ ਨਹੀਂ, ਕਿਹੜੇ ਚੱਕਰਾਂ ਵਿਚ ਪਿਆ ਹੈਂ। ਉਸਦੇ ਕੋਲ ਘਰ ਵਿਚ ਕੋਈ ਪੈਸਾ ਨਹੀਂ ਸੀ, ਸਿਰਫ਼ ਸੂਤ ਪਿਆ ਸੀ, ਰੰਗਿਆ ਹੋਇਆ ਸੂਤ, ਜਿਸਦੇ ਅਜੇ ਖੇਸ ਬਨਾਣੇ ਸਨ। ਘਰ ਵਿਚ ਸੰਤ ਆ ਗਏ, ਉਹ ਸਤਰੰਗਾ ਸੂਤ ਹੀ ਬਜ਼ਾਰ ਵਿਚ ਵੇਚ ਆਇਆ ਤੇ ਉਨ੍ਹਾਂ ਸੰਤਾਂ ਨੂੰ ਲੰਗਰ ਛਕਾ ਦਿੱਤਾ। ਕਰੋੜਾਂ ਬਿਰਲੇ ਕਬੀਰ ਦੇ ਇਸ ਦਾਨ ਤੋਂ ਕੁਰਬਾਨ ਕੀਤੇ ਜਾ ਸਕਦੇ ਹਨ। ਕੁਲ ਪੂੰਜੀ ਸੀ ਜੋ, ਉਹ ਸਾਰੀ ਦੀ ਸਾਰੀ ਦਾਨ ਦੇ ਦਿੱਤੀ।

ਤਿੰਨ ਤਰ੍ਹਾਂ ਦੀਆਂ ਬ੍ਰਿਤੀਆਂ ਮਨੁੱਖ ਵਿਚ ਕੰਮ ਕਰਦੀਆਂ ਹਨ। ਇਕ ਤਾਂ ਉਹ ਹਨ, ਜਿਨ੍ਹਾਂ ਅੰਦਰ ਦੇਣ ਦੀ ਬ੍ਰਿਤੀ ਪ੍ਰਬਲ ਹੈ। ਦੇਣਾ ਹੀ ਦੇਣਾ ਹੈ, ਲੈਣਾ ਕੁਝ ਵੀ ਨਹੀਂ ਤੇ ਲੈਣ ਦੀ ਕੋਈ ਤਮੰਨਾ ਵੀ ਨਹੀਂ, ਇਸ ਨੂੰ ਦਾਨੀ ਪਰਉਪਕਾਰੀ ਕਿਹਾ ਜਾਂਦਾ ਹੈ। ਇਸਨੂੰ ਦਾਨ ਕਹਿੰਦੇ ਹਨ। ਦੂਸਰੇ ਉਹ ਹਨ, ਜੋ ਦੇਣ ਦੀ ਬਿਰਤੀ ਵੀ ਰੱਖਦੇ ਹਨ, ਪਰ ਲੈਣ ਦੀ ਵੀ ਉਤਨੀ ਚਾਹਤ ਹੈ, ਇਸਨੂੰ ਵਾਪਾਰੀ ਕਿਹਾ ਜਾਂਦਾ ਹੈ। ਦੇਣਾ ਲੈਣਾ, ਲੈਣਾ ਦੇਣਾ, ਵਪਾਰ। ਜਿਸਨੂੰ ਤੁਸੀਂ ਦਾਨ ਕਹਿੰਦੇ ਹੋ, ਉਹ ਦਾਨ ਨਹੀਂ, ਵਪਾਰ ਹੈ। ਮੰਦਿਰ, ਮਸਜਿਦ, ਚਰਚ, ਗੁਰਦੁਆਰੇ ਵਿਚ ਵਾਪਾਰ ਹੀ ਚਲ ਰਿਹਾ ਹੈ। ਦਾਨ ਤੇ ਕਿਧਰੇ-ਕਿਧਰੇ ਹੈ। ਤੀਜਾ ਵਰਗ ਉਨ੍ਹਾਂ ਦਾ ਹੈ ਜੋ ਸਿਰਫ਼ ਲੈਣਾ ਹੀ ਜਾਣਦੇ ਹਨ ਤੇ ਹਰ ਵਕਤ ਹਰ ਇਕ ਕੋਲੋਂ ਲੈਣ ਦੀ ਹੀ ਇੱਛਾ ਰੱਖਦੇ ਹਨ। ਇਸ ਤਰ੍ਹਾਂ ਦੇ ਮਨੁੱਖਾਂ ਨੂੰ ਲੋਭੀ ਤੇ ਸ਼ੂਮ ਕਿਹਾ ਜਾਂਦਾ ਹੈ। ਲੈਣਾ ਹੀ ਲੈਣਾ ਹੈ, ਪਰਿਵਾਰ ਕੋਲੋਂ, ਮਿੱਤਰਾਂ ਕੋਲੋਂ, ਗੁਰੂ ਕੋਲੋਂ, ਸੰਸਾਰ ਤੋਂ ਲੈਣਾ ਹੈ, ਹਰ ਇਕ ਕੋਲੋਂ ਲੈਣਾ ਹੈ, ਬਦਲੇ ਵਿਚ ਕੱਖ ਵੀ ਨਹੀਂ ਦੇਣਾ, ਸ਼ੂਮ, ਮਹਾਂ ਸ਼ੂਮ ਤੇ ਗੁਰਬਾਣੀ ਐਸਾ ਕਹਿੰਦੀ ਹੈ-

*'ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥'*

(ਅੰਗ ੪੭੯)

ਸ਼ੂਮ ਬੰਦਾ ਧਨ ਦਾ ਰਖਵਾਲਾ ਹੁੰਦਾ ਹੈ, ਚੌਂਕੀਦਾਰ ਹੁੰਦਾ ਹੈ, ਮਾਲਕ ਨਹੀਂ ਹੁੰਦਾ। ਮਾਲਕ ਤਾਂ ਵਰਤਦਾ ਹੈ। ਸ਼ੂਮ ਦੇ ਧਨ ਦਾ ਸ਼ਾਇਦ ਉਸਦਾ ਪਰਿਵਾਰ ਵੀ ਪੂਰਨ ਤੌਰ 'ਤੇ ਪ੍ਰਯੋਗ ਨਹੀਂ ਕਰ ਸਕੇਗਾ, ਸੁੱਖ ਹਾਸਿਲ ਨਹੀਂ ਕਰ ਸਕੇਗਾ। ਉਹ ਨਾ ਆਪ ਖਾਂਦਾ ਹੈ, ਨਾ ਦੂਜਿਆਂ ਨੂੰ ਖਾਣ ਦਿੰਦਾ ਹੈ। ਨਾ ਆਪ ਸੁੱਖ ਲੈਂਦਾ ਹੈ, ਨਾ ਦੂਜਿਆਂ ਨੂੰ ਸੁੱਖ ਲੈਣ ਦਿੰਦਾ ਹੈ। ਮਾਲ-ਅਸਬਾਬ ਨੂੰ ਆਪਣੇ ਘਰ ਵਿਚ ਭਰੀ ਜਾ ਰਿਹਾ ਹੈ ਅਤੇ ਸ਼ਾਇਦ ਇਹ ਕਦੀ ਉਨ੍ਹਾਂ ਦੀ ਵਰਤੋਂ ਵੀ ਨਾ ਕਰ ਸਕੇ। ਸੁਭਾਵਿਕ ਇਕ ਘਟਨਾ ਮੈਨੂੰ ਯਾਦ ਆ ਗਈ ਹੈ, ਮੇਰੀ ਜ਼ਿੰਦਗੀ ਵਿਚ ਘਟੀ ਸੀ। ਮੇਰਾ ਇਕ ਕਲਾਸ ਫੈਲੋ (ਜਮਾਤੀ) ਸੀ। ਬਚਪਨ ਵਿਚ ਇਕੱਠੇ ਪੜ੍ਹਦੇ ਸੀ। ਬਾਅਦ ਵਿਚ ਦੇਸ਼ ਦੀ ਵੰਡ ਹੋ ਗਈ, ਵਿਛੜ ਗਏ। ਮਿੱਤਰਤਾ ਸੀ ਸਾਡੀ ਬੜੀ ਗੂਹੜੀ। ਕੋਈ 25-30 ਸਾਲ ਬਾਅਦ ਮਿਲਿਆ, ਬੰਬੇ। ਬੜਾ ਖ਼ੁਸ਼ ਹੋਇਆ, ਪੁਰਾਣੀਆਂ ਗੱਲਾਂ ਉਸ ਨੇ ਦੁਹਰਾਈਆਂ, ਬਹੁਤ ਹੀ ਖ਼ੁਸ਼ ਹੋਇਆ ਤੇ ਮੈਨੂੰ ਵੀ ਖ਼ੁਸ਼ੀ ਹੋਈ। ਦੂਜੇ ਦਿਨ ਜ਼ਿੱਦ ਕਰਨ ਲੱਗਾ, ਮੇਰੇ ਘਰ ਚੱਲੋ। ਫ਼ੈਕਟਰੀ ਦਾ ਮਾਲਕ ਸੀ। 100-200 ਬੰਦਾ ਕੰਮ ਕਰਦਾ ਸੀ, ਘਰ ਵਿਚ ਨੌਕਰ ਚਾਕਰ, ਚੰਗਾ ਸੰਪੰਨ, ਗੁਰਦੁਆਰੇ ਵਿਚ ਰੋਜ਼ ਦਾ ਆਉਣਾ, ਸਤਸੰਗੀਆਂ ਨਾਲ ਮੇਲਜੋਲ, ਸਾਰੇ ਜਾਨਣ। ਘਰ ਵਿਚ ਗਏ ਤੇ ਜਦੋਂ ਵਾਪਸ ਚਲਣ ਲੱਗਾ ਤਾਂ ਉਸਦੀ ਪਤਨੀ ਮੈਨੂੰ ਕਹਿਣ ਲੱਗੀ ਕਿ ਮੈਨੂੰ ਬਹੁਤ ਖ਼ੁਸ਼ੀ ਹੋਈ ਹੈ ਕਿ ਤੁਸੀਂ ਇਨ੍ਹਾਂ ਦੇ ਬਚਪਨ ਦੇ ਦੋਸਤ ਹੋ, ਇਹ ਤੁਹਾਡੇ ਬਚਪਨ ਦੇ ਮਿੱਤਰ ਹਨ, ਬਹੁਤ ਖ਼ੁਸ਼ੀ ਹੋਈ ਹੈ ਤੇ ਫਿਰ ਕਹਿਣ ਲੱਗੀ, ਇਨ੍ਹਾਂ ਦਾ ਵਿਵਹਾਰ ਸਾਰਿਆਂ ਨਾਲ ਠੀਕ ਹੈ, ਫ਼ੈਕਟਰੀ ਦੇ ਸਾਰੇ ਕਰਮਚਾਰੀਆਂ ਨਾਲ ਇਨ੍ਹਾਂ ਦਾ ਵਿਵਹਾਰ ਠੀਕ ਹੈ। ਗੁਰਦੁਆਰੇ ਦਾ ਸਾਰਾ ਸਟਾਫ਼ ਵੀ ਇਨ੍ਹਾਂ 'ਤੇ ਖ਼ੁਸ਼ ਹੈ, ਪਰ ਇਨ੍ਹਾਂ ਦਾ ਵਿਵਹਾਰ ਸਾਡੇ ਨਾਲ ਠੀਕ ਨਹੀਂ, ਬੱਚਿਆਂ ਨਾਲ ਠੀਕ ਨਹੀਂ। ਤੁਸੀਂ ਸਮਝਾਉ, ਇਹ ਤੁਹਾਡੇ ਮਿੱਤਰ ਹਨ, ਬਚਪਨ ਦੇ ਦੋਸਤ ਹਨ, ਇਨ੍ਹਾਂ ਦਾ ਵਿਵਹਾਰ ਸਾਡੇ ਨਾਲ ਨਹੀਂ ਠੀਕ, ਬੜੇ ਰੁੱਖੇ ਹਨ। ਮੈਂ ਵੀ ਸੁਣ ਕੇ ਬੜਾ ਹੈਰਾਨ ਹੋਇਆ, ਕਿਉਂਕਿ ਬਚਪਨ ਦਾ ਕੁਝ ਸਿਲਸਿਲਾ ਮੈਨੂੰ ਯਾਦ ਸੀ, ਚੰਗੇ ਸੁਭਾਅ ਦਾ ਸੀ, ਬੜੀ ਹਲੀਮੀ ਤਬੀਅਤ ਦਾ ਸੀ, ਬੜਾ ਮਿਲਾਪੜਾ ਸੀ। ਹੁਣ ਮੈਂ ਸੁਣਦਾ ਪਿਆ ਸੀ ਉਸਦੀ ਪਤਨੀ ਕੋਲੋਂ, ਉਹ ਵੀ ਉਸਦੇ ਸਾਹਮਣੇ ਹੀ ਕਹਿ ਰਹੀ ਸੀ, ਗੱਲ ਛੁਪਾ ਕੇ ਵੀ ਨਹੀਂ ਆਖੀ ਸੀ। ਉਸ ਵਕਤ ਮੈਂ ਉਸਨੂੰ ਕੁਝ ਕਹਿਣਾ ਮੁਨਾਸਿਬ ਵੀ ਨਾ ਸਮਝਿਆ ਤੇ ਕੋਈ ਗੱਲ ਮੈਨੂੰ ਫੁਰੀ ਵੀ ਨਾ ਕਿ ਮੈਂ ਕੀ ਆਖਾਂ, ਘਰੇਲੂ ਮਸਲਾ ਸੀ। ਮੈਂ ਚੁੱਪ ਰਹਿ ਗਿਆ। ਅਗਲੇ ਦਿਨ ਗੁਰਦੁਆਰਾ ਸਾਹਿਬ ਵਿਖੇ ਕਥਾ ਦੀ ਸਮਾਪਤੀ ਤੋਂ ਬਾਅਦ ਮੇਰੇ ਕਮਰੇ ਵਿਚ ਆ ਗਿਆ ਤੇ ਮੈਨੂੰ ਮੌਕਾ ਲੱਗ ਗਿਆ ਕਿ ਪੁੱਛ ਹੀ ਲਈਏ ਤੇ ਮੈਂ ਕਿਹਾ ਮਿੱਤਰਾ, ਤੇਰਾ ਸੁਭਾਅ ਬੜਾ ਚੰਗਾ ਹੁੰਦਾ ਸੀ, ਹੁਣ ਵੀ ਚੰਗਾ ਹੈ, ਸਾਰੇ ਹੀ ਖ਼ੁਸ਼ ਹਨ, ਪਰ ਤੇਰਾ ਵਤੀਰਾ ਆਪਣੇ ਬੱਚਿਆਂ ਨਾਲ ਠੀਕ ਕਿਉਂ ਨਹੀਂ? ਆਪਣੀ ਪਤਨੀ ਨਾਲ ਚੰਗਾ ਕਿਉਂ ਨਹੀਂ, ਐਸਾ ਕਿਉਂ? ਪਤਾ ਮੈਨੂੰ ਕਹਿਣ ਲੱਗਾ, ਇਹ ਬੱਚੇ, ਇਹ ਪਤਨੀ ਮੇਰਾ ਪਿਆਰ ਹੈ, ਮੈਨੂੰ ਜਾਨ ਤੋਂ ਵੀ ਪਿਆਰੇ ਹਨ। ਐਸੀ ਕੋਈ ਗੱਲ ਨਹੀਂ। ਮੈਂ ਕਿਹਾ ਤੁਹਾਡੇ ਮੂੰਹ 'ਤੇ ਹੀ ਉਸਨੇ ਗਿਲ੍ਹਾ ਕੀਤਾ ਹੈ ਕਿ ਇਨ੍ਹਾਂ ਦਾ

ਵਿਵਹਾਰ ਸਾਡੇ ਨਾਲ ਠੀਕ ਨਹੀਂ ਹੈ। ਅੱਗੋਂ ਕਹਿੰਦਾ ਹੈ ਗਿਆਨੀ ਜੀ, ਖ਼ੂਨ ਪਸੀਨਾ ਇਕ ਕਰਕੇ ਮੈਂ ਇਹ ਫ਼ੈਕਟਰੀ ਬਣਾਈ ਹੈ, ਅੱਜ ਚਾਰ ਕੋਠੀਆਂ ਹਨ ਮੇਰੇ ਕੋਲ। ਸਮਾਜ ਵਿਚ ਮੇਰਾ ਮਾਨ ਸਨਮਾਨ ਹੈ। ਜ਼ਰਾ ਹੱਸ ਕੇ ਬੱਚਿਆਂ ਨਾਲ ਬੋਲੋ ਤਾਂ ਬੱਚੇ ਕਹਿ ਦਿੰਦੇ ਹਨ ਕਿ ਕਾਰ ਪੁਰਾਣੀ ਹੋ ਗਈ ਹੈ, ਨਵੀਂ ਲੈਣੀ ਹੈ ਤੇ ਜੇ ਪਤਨੀ ਨਾਲ ਜ਼ਰਾ ਢੰਗ ਨਾਲ ਬੋਲੋ ਤਾਂ ਉਸਨੂੰ ਸ਼ਾਪਿੰਗ ਹੀ ਸੁੱਝਦੀ ਹੈ। ਆਹ ਲੈਣਾ ਹੈ, ਉਹ ਲੈਣਾ ਹੈ। ਲੰਬੀ-ਚੌੜੀ ਲਿਸਟ ਰੱਖ ਦਿੰਦੀ ਹੈ ਤੇ ਮੈਂ ਖ਼ੂਨ-ਪਸੀਨਾ ਇਕ ਕਰਕੇ ਇਹ ਪੈਸਾ ਕਮਾਇਆ ਹੈ, ਤੇ ਆਪਾਂ ਘਰ ਮੂੰਹ 'ਤੇ ਵੱਟ ਪਾਈ ਰੱਖਦੇ ਹਾਂ, ਡਰਦੇ ਮਾਰੇ ਕੋਈ ਨੇੜੇ ਹੀ ਨਹੀਂ ਆਉਂਦਾ। ਅੰਦਰੋਂ ਮੈਨੂੰ ਪਿਆਰੇ ਹਨ। ਮੈਂ ਕਿਹਾ, ਤੂੰ ਧਨ ਦਾ ਚੌਕੀਦਾਰ ਹੈਂ ਤੇ ਜਿਹੜੀ ਇਹ ਤੇਰੀ ਫ਼ੈਕਟਰੀ ਚਲਦੀ ਪਈ ਹੈ ਤੂੰ ਉਸਦਾ ਵੀ ਚੌਕੀਦਾਰ ਹੈਂ, ਤੂੰ ਮਾਲਕ ਨਹੀਂ ਹੈਂ, ਰਖਵਾਲਾ ਹੈਂ।

*'ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥'*

ਸ਼ੂਮ ਬੰਦਾ ਧਨ ਦਾ ਰਖਵਾਲਾ ਹੁੰਦਾ ਹੈ, ਚੌਕੀਦਾਰ ਹੁੰਦਾ ਹੈ, ਮਾਲਕ ਨਹੀਂ, ਕਿਉਂਕਿ ਧਨ ਨੂੰ ਵਰਤਣਾ ਹੀ ਨਹੀਂ। ਸ਼ੂਮਪੁਣੇ ਕਰਕੇ ਆਪਣੀਆਂ ਲੋੜਾਂ ਦੀ ਪੂਰਤੀ ਵੀ ਠੀਕ ਤਰ੍ਹਾਂ ਨਹੀਂ ਕਰ ਸਕਦਾ, ਫਿਰ ਰਖਵਾਲਾ ਹੀ ਹੋਇਆ, ਚੌਕੀਦਾਰ ਹੀ ਹੋਇਆ, ਮਾਲਕ ਤਾਂ ਨਾ ਹੋਇਆ। ਸਾਰੀ ਜ਼ਿੰਦਗੀ ਰਖਵਾਲੀ ਹੀ ਕਰਦਾ ਰਿਹਾ, ਬਾਅਦ ਵਿਚ ਧਨ ਕਿਸੇ ਹੋਰ ਕੋਲ ਚਲਾ ਗਿਆ। ਸਾਰੀ ਜ਼ਿੰਦਗੀ ਦੌਲਤ ਇਕੱਠੀ ਹੀ ਕਰਦਾ ਰਿਹਾ, ਪਰ ਵਰਤੋਂ ਵਿਚ ਨਾ ਲਿਆਂਦੀ। ਲੈਣਾ ਹੀ ਲੈਣਾ, ਲੈਣਾ ਹੀ ਲੈਣਾ, ਸ਼ੂਮ। ਲੈਣਾ ਦੇਣਾ, ਲੈਣਾ ਦੇਣਾ, ਵਪਾਰ। ਦੇਣਾ ਹੀ ਦੇਣਾ, ਦੇਣਾ ਹੀ ਦੇਣਾ ਦਾਨ। ਕਰੋੜਾਂ ਵਿਚ ਕੋਈ ਇਕ ਅੱਧਾ ਦਾਨੀ ਹੁੰਦਾ ਹੈ, ਬਾਕੀ ਸਭ ਵਾਪਾਰੀ। ਧੰਧੇ ਵਿਚ ਜੈਸੇ ਦੇਣ ਲੈਣ ਹੁੰਦਾ ਹੈ, ਇਸ ਤਰ੍ਹਾਂ ਦਾਨ ਵੀ ਧੰਧਾ ਬਣਕੇ ਰਹਿ ਗਿਆ ਹੈ, ਵਾਪਾਰ ਬਣ ਕੇ ਰਹਿ ਗਿਆ ਹੈ। ਪਾਠ, ਪੂਜਾ, ਕਥਾ, ਕੀਰਤਨ ਇਹ ਵੀ ਇਕ ਲੈਣ ਦੇਣ ਬਣ ਗਿਆ ਹੈ। ਧਰਮ ਦੀ ਭੇਟਾ ਤਾਂ ਧਨ ਹੋ ਸਕਦਾ ਹੈ, ਧਰਮ ਦੀ ਕੀਮਤ ਧਨ ਨਹੀਂ ਹੋ ਸਕਦਾ। ਕੀਰਤਨ ਤੇ ਕਥਾ ਦੀ ਭੇਟਾ ਹੋ ਸਕਦੀ ਹੈ, ਪਾਠ ਦਾ ਨਜ਼ਰਾਨਾ ਹੋ ਸਕਦਾ ਹੈ, ਪਰ ਪਾਠ ਦਾ ਮੋਖ, ਕੀਰਤਨ ਦਾ ਮੁੱਲ, ਕਥਾ ਦਾ ਜੇਕਰ ਮੁੱਲ ਹੈ ਤਾਂ ਕਥਾ ਵਾਪਾਰ ਹੈ, ਕੀਰਤਨ ਵਾਪਾਰ ਹੈ, ਅਤੇ ਪਾਠ ਪੂਜਾ ਵਾਪਾਰ ਹੈ। ਅਹੰਕਾਰ ਤੇ ਮੈਂ ਨਹੀਂ ਕਰਦਾ, ਮੈਨੂੰ 45 ਸਾਲ ਹੋ ਗਏ ਹਨ ਕਥਾ ਕਰਦਿਆਂ। ਕਦੀ ਕਦਾਈਂ ਕੋਈ ਪੁੱਛ ਬੈਠਦੇ ਹਨ ਨਾਦਾਨੀ ਕਰਕੇ ਕਿ ਗਿਆਨੀ ਜੀ, ਮੋਖ ਕਿਤਨਾ ਲਵੋਗੇ। ਹੈਰਾਨ ਹੋ ਜਾਂਦਾ ਹਾਂ ਕਿ ਕਥਾ ਦਾ ਮੁੱਲ, ਮੈਂ ਕਿਹਾ ਇਹ ਤਾਂ ਨਜ਼ਰਾਨਾ ਹੁੰਦਾ ਹੈ, ਭੇਟਾ ਹੁੰਦੀ ਹੈ, ਮੁੱਲ ਤਾਂ ਨਹੀਂ ਹੁੰਦਾ। ਕਹਿੰਦਾ ਸਾਰੇ ਹੀ ਮੁੱਲ ਕਰਦੇ ਹਨ, ਤੇ ਸਹਿਜੇ ਸਹਿਜੇ ਜਦ ਮੈਨੂੰ ਪਤਾ ਚਲਿਆ ਤੇ ਮੈਨੂੰ ਇੰਝ ਦਿਸ ਪਿਆ ਕਿ ਕੀਰਤਨ ਵਾਪਾਰ ਹੈ, ਕਥਾ ਵਾਪਾਰ ਹੈ, ਧੰਧਾ ਹੈ। ਪ੍ਰਬੰਧਕ ਤੇ ਸ੍ਰੋਤੇ ਇਹ ਵੀ ਵਾਪਾਰੀ ਹਨ, ਇਹ ਵੀ ਮੁੱਲ ਕਰਦੇ ਹਨ। ਪ੍ਰਬੰਧਕ ਕਿਹੜੇ ਕਾਮਯਾਬ ਮੰਨੇ ਜਾਂਦੇ ਹਨ, ਕਿਤਨਾ ਬੈਂਕ ਬੈਲੇਂਸ ਹੈ, ਕਿਤਨੇ ਪੈਸੇ ਬਚਾਏ ਹਨ,

ਕਿਤਨੀਆਂ ਬਿਲਡਿੰਗਾਂ ਬਣਾਈਆਂ ਹਨ। ਗੁਰਪੁਰਬ ਮਨਾਇਆ, ਕੀਰਤਨ ਸਮਾਗਮ ਕਰਾਇਆ, ਕਿਤਨਾ ਕੁ ਬਚਾਇਆ ਹੈ, ਪ੍ਰਬੰਧਕਾਂ ਦੀ ਕਾਮਯਾਬੀ ਇਸ 'ਤੇ ਹੈ। ਕਿੰਨੇ ਕੁ ਸਿੱਖ ਬਣੇ ਹਨ, ਕਿਤਨਿਆਂ ਦੀ ਸੁਰਤ ਜੁੜੀ ਹੈ, ਕਿਤਨੇ ਗੁਰੂ ਦੇ ਮਾਰਗ 'ਤੇ ਚੱਲੇ ਹਨ, ਇਹ ਕੋਈ ਨਹੀਂ ਦੇਖਦਾ। ਫ਼ੇਲ੍ਹ ਹਨ ਪ੍ਰਬੰਧਕ ਵੀ, ਕਿਉਂਕਿ ਇਹ ਵੀ ਵਾਪਾਰੀ ਹਨ। ਧਾਰਮਿਕ ਅਸਥਾਨ ਤੇ ਮਨੁੱਖ ਦੀ ਮਹਿਮਾ ਵੀ ਧਨ 'ਤੇ ਖੜੀ ਹੈ। ਠੀਕ ਹੈ, ਧਨ ਦੀ ਨਿੰਦਾ ਨਹੀਂ ਹੈ, ਧਨ ਦੀ ਲੋੜ ਹੈ, ਪਰ ਕੀਰਤਨ ਦੀ ਭੇਟਾ ਹੁੰਦੀ ਹੈ, ਕਥਾ ਦੀ ਭੇਟਾ ਹੁੰਦੀ ਹੈ, ਪਰ ਮੁੱਲ ਕਰਨਾ ਇਹ ਤਾਂ ਵਾਪਾਰ ਹੈ ਤੇ ਅੱਜ ਅਸੀਂ ਇਹ ਵਾਪਾਰ ਆਮ ਦੇਖ ਸਕਦੇ ਹਾਂ। ਹਾਂ, ਇਹ ਠੀਕ ਹੈ ਕਿ ਬੀਜ ਨਾਸ ਨਹੀਂ, ਪਰ ਜੋ ਆਮ ਵਿਆਪਕ ਹੈ, ਉਹ ਤਾਂ ਧਰਮ ਨਹੀਂ ਹੈ, ਧੰਧਾ ਹੀ ਹੈ। ਧਾਰਮਿਕ ਦੁਨੀਆਂ ਵਿਚ ਇਹ ਬੋਲ ਆਮ ਸੁਨਣ ਨੂੰ ਮਿਲਦੇ ਹਨ ਕਿ ਫਲਾਣੇ ਸੰਤ ਦੀ ਮਾਰਕੀਟ ਹੈ, ਫਲਾਣੇ ਕੀਰਤਨੀਏ ਦੀ ਬਹੁਤ ਅੱਛੀ ਮਾਰਕੀਟ ਹੈ, ਫਲਾਣੇ ਕਥਾ-ਵਾਚਕ ਦੀ ਬਹੁਤ ਮਾਰਕੀਟ ਹੈ। ਧੰਧੇ ਦੇ ਸ਼ਬਦ, ਧੰਧੇ ਦੇ ਬੋਲ ਅੱਜ ਅਸੀਂ ਧਾਰਮਿਕ ਜਗਤ ਵਿਚ ਦੇਖ ਸਕਦੇ ਹਾਂ। ਜੀਵਨ ਦਾ ਲਕਸ਼ ਜੇਕਰ ਧਨ ਹੀ ਹੈ ਤਾਂ ਇਹ ਵੈਸ਼ ਬ੍ਰਿਤੀ ਹੈ। ਪਾਠ-ਪੂਜਾ, ਕਥਾ-ਕੀਰਤਨ ਵੇਚਣਾ, ਮੁੱਲ ਕਰਨਾ ਇਹ ਵੈਸ਼ ਬ੍ਰਿਤੀ ਹੀ ਹੈ। ਵੈਸ਼ ਇਕ ਬਜ਼ਾਰੀ ਬ੍ਰਿਤੀ ਦਾ ਨਾਮ ਹੈ। ਆਪਣਾ ਆਰਥਿਕ ਲਾਭ ਹਰ ਵਕਤ ਰੱਖਣਾ, ਇਹ ਵੈਸ਼ ਦੀ ਮਨੋਬਿਰਤੀ ਹੈ। ਵੈਸ਼ ਦੇ ਨਾਲ ਧਰਮ ਨਹੀਂ ਚਲਦਾ। ਇਸ ਵਾਸਤੇ ਸ੍ਰਿਸ਼ਟੀ ਵਿਚ ਅੱਜ ਧਰਮ ਗਤੀਮਾਨ ਨਹੀਂ ਹੈ। ਸਾਰੀ ਸ੍ਰਿਸ਼ਟੀ ਵੈਸ਼ ਲੋਕਾਂ ਨਾਲ ਭਰੀ ਪਈ ਹੈ। ਇਸੇ ਵੈਸ਼ ਬ੍ਰਿਤੀ ਕਰਕੇ ਐਸਾ ਮਨੁੱਖ ਪਾਠ ਵੇਚਦਾ ਹੈ, ਐਸਾ ਮਨੁੱਖ ਕੀਰਤਨ ਕਰਦਾ ਨਹੀਂ, ਕੀਰਤਨ ਵੇਚਦਾ ਹੈ। ਐਸਾ ਮਨੁੱਖ ਕਥਾ ਨੂੰ ਵੇਚਦਾ ਹੈ, ਗਿਆਨ ਨੂੰ ਵੇਚਦਾ ਹੈ, ਰੋਜ਼ ਦੀ ਕੀਤੀ ਹੋਈ ਸੇਵਾ ਨੂੰ ਵੀ ਵੇਚਦਾ ਹੈ, ਕੀਤੇ ਹੋਏ ਦਾਨ ਨੂੰ ਵੀ ਵੇਚਦਾ ਹੈ।

*'ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥'*

ਇਸ ਵਾਸਤੇ ਕੋਈ ਗਿਆਨੀ ਨਹੀਂ ਹਨ, ਵੈਸ਼ ਹਨ। ਕੋਈ ਕਥਾ ਕਰਨ ਵਾਲੇ ਨਹੀਂ ਹਨ, ਵੈਸ਼ ਹਨ। ਕੋਈ ਕੀਰਤਨ ਕਰਨ ਵਾਲੇ ਨਹੀਂ ਹਨ, ਵੈਸ਼ ਹਨ। ਕੋਈ ਪਾਠੀ ਨਹੀਂ ਹਨ, ਵੈਸ਼ ਹਨ। ਕੋਈ ਦਾਨੀ ਨਹੀਂ ਹਨ, ਵੈਸ਼ ਹਨ, ਵਪਾਰੀ ਹਨ। ਕੋਈ ਆਪਣਾ ਦਾਨ ਵੇਚ ਰਿਹਾ ਹੈ, ਕੋਈ ਆਪਣਾ ਗਿਆਨ ਵੇਚ ਰਿਹਾ ਹੈ ਅਤੇ ਇਸ ਸਭ ਦੇ ਪਿੱਛੇ ਆਰਥਿਕ ਲਾਭ ਖੜਾ ਹੈ, ਸਿਰਫ਼ ਧਨ। ਧਰਮ ਕੁਝ ਵੀ ਨਹੀਂ, ਪ੍ਰਭੁੱਤਾ ਹੀ ਪ੍ਰਭੁੱਤਾ ਹੈ, ਪਦਾਰਥ ਹੀ ਪਦਾਰਥ ਹੈ, ਧਨ ਹੀ ਧਨ ਹੈ। ਜੇਕਰ ਮਨੁੱਖ ਦੀ ਬ੍ਰਿਤੀ ਵਿਚ ਸਿਰਫ਼ ਧਨ ਹੀ ਹੈ, ਧਰਮ ਨਹੀਂ ਹੈ ਤਾਂ ਐਸੇ ਮਨੁੱਖਾਂ ਦੇ ਹੱਥ ਜੇਕਰ ਪਰਮਾਤਮਾ ਵੀ ਆ ਜਾਏ ਤਾਂ ਉਨ੍ਹਾਂ ਨੇ ਪਰਮਾਤਮਾ ਨੂੰ ਵੀ ਵੇਚ ਦੇਣਾ ਹੈ। ਇਕ ਕਵੀ ਨੇ ਇਸ ਬਾਰੇ ਇੰਝ ਕਿਹਾ ਹੈ-

*ਹਵਸ ਕੇ ਬੰਦੇ ਵਫ਼ਾ ਕੋ ਬੇਚ ਦੇਤੇ ਹੈਂ।*
*ਖ਼ੁਦਾ ਕੇ ਘਰ ਕੀ ਕਿਆ ਕਹੀਏ ਖ਼ੁਦਾ ਕੋ ਬੇਚ ਦੇਤੇ ਹੈਂ।*

ਅਸੀਂ ਦੇਖਦੇ ਹਾਂ ਕਿ ਵੇਚਿਆ ਜਾ ਰਿਹਾ ਹੈ ਕੀਰਤਨ, ਬਸ ਮੁੱਲ ਚਾਹੀਦਾ ਹੈ। ਵੇਚੀ ਜਾ ਰਹੀ ਹੈ ਕਥਾ, ਮੁੱਲ ਚਾਹੀਦਾ ਹੈ। ਵੇਚਿਆ ਜਾ ਰਿਹਾ ਹੈ ਪਾਠ, ਮੁੱਲ ਚਾਹੀਦਾ ਹੈ ਅਤੇ ਜਿਹੜੇ ਜਿਹੜੇ ਲੋਕ ਕਹਿੰਦੇ ਹਨ ਕਿ ਅਸੀਂ ਸੇਵਾ ਕਰਦੇ ਹਾਂ, ਪ੍ਰਬੰਧਕ ਵੀ ਕਹਿੰਦੇ ਹਨ ਕਿ ਅਸੀਂ ਸੇਵਾ ਕਰਦੇ ਹਾਂ, ਦਾਨੀ ਵੀ ਕਹਿੰਦੇ ਹਨ ਕਿ ਅਸੀਂ ਦਾਨ ਕਰਦੇ ਹਾਂ। ਪਰ ਨਹੀਂ, ਸੇਵਾ ਵੀ ਵੇਚੀ ਜਾ ਰਹੀ ਹੈ, ਸੇਵਾ ਵਿਚ ਵੀ ਮੰਗਾਂ ਹਨ – ਧਨ ਦੀ ਮੰਗ, ਪ੍ਰਭੁੱਤਾ ਦੀ ਮੰਗ, ਸੇਹਤ ਦੀ ਮੰਗ ਤੇ ਹੋਰ ਕਈ ਪ੍ਰਕਾਰ ਦੀਆਂ ਮੰਗਾਂ ਹਨ। ਦਾਨ ਵੀ ਵੇਚਿਆ ਜਾ ਰਿਹਾ ਹੈ। ਬਾਜ਼ਾਰ ਵਿਚ ਮਨੁੱਖ ਥੋੜ੍ਹੇ ਜਿਹੇ ਧਨ ਦੀ ਲਾਗਤ ਲਗਾ ਕੇ ਵਧੇਰੇ ਧਨ ਦੀ ਪ੍ਰਾਪਤੀ ਦੀ ਆਸ ਰੱਖਦਾ ਹੈ। ਥੋੜ੍ਹਾ ਜਿਹਾ ਦਾਨ ਦੇ ਕੇ ਲੱਖਾਂ ਕਰੋੜਾਂ ਦੀ ਮੰਗ ਵਪਾਰ ਹੈ। ਜਿਵੇਂ ਮੈਂ ਪਹਿਲਾਂ ਅਰਜ਼ ਕਰ ਚੁੱਕਿਆ ਹਾਂ ਕਿ ਬੀਜ ਦਾ ਨਾਸ ਨਹੀਂ ਹੈ। ਕਰੋੜਾਂ ਵਿਚੋਂ ਕੋਈ ਵਿਰਲਾ ਹੀ ਸੇਵਾ ਕਰਦਾ ਹੈ, ਵਿਰਲਾ ਹੀ ਦਾਨ ਕਰਦਾ ਹੈ, ਵਿਰਲੇ ਹੀ ਹਨ।

*'ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥'* (ਅੰਗ ੪੯੫)

ਗੁਸਤਾਖ਼ੀ ਮੁਆਫ਼, ਬਾਕੀ ਸਭ ਵਪਾਰੀ ਹੀ ਹਨ। ਦਾਨ ਦੇਣਾ ਹੀ ਦੇਣਾ ਹੈ, ਲੈਣਾ ਕੁਝ ਵੀ ਨਹੀਂ ਤੇ ਮਨ ਵਿਚ ਕੋਈ ਇੱਛਾ ਵੀ ਨਹੀਂ ਰੱਖਣੀ, ਐਸਾ ਮਨੁੱਖ ਖਿੜੇ ਹੋਏ ਫੁੱਲ ਦੀ ਤਰ੍ਹਾਂ ਹੋ ਜਾਂਦਾ ਹੈ। ਇਹ ਫੁੱਲ ਫਿਰ ਖ਼ਾਮੋਸ਼ੀ ਨਾਲ ਮਹਿਕ ਵੰਡੀ ਜਾਂਦਾ ਹੈ। ਐਸਾ ਮਨੁੱਖ ਮਨ ਵਿਚ ਇਹ ਹੀ ਰੱਖਦਾ ਹੈ :



*'ਤੇਰੇ ਕੀਆ ਤੁਝਹਿ ਨਿਆ ਅਰਪਉ'*

ਅਕਬਰ ਦੇ ਦਰਬਾਰੀ ਕਵੀ ਰਹੀਮ ਨੂੰ ਜੋ ਮਿਲਦਾ ਸੀ, ਸਭ ਦਾਨ ਕਰ ਦੇਂਦਾ ਸੀ। ਸਾਨੂੰ ਤਾਂ ਗੁਰੂ ਸਾਹਿਬ ਨੇ ਦਸਵੰਧ ਕੱਢਣ ਨੂੰ ਕਿਹਾ ਹੈ, ਪਰ ਉਹ ਤਾਂ ਨੌਂ ਹਿੱਸੇ ਦਾਨ ਕਰ ਦੇਂਦਾ ਸੀ ਤੇ ਇਕ ਹਿੱਸਾ ਆਪਣੀ ਉਪਜੀਵਕਾ ਲਈ ਵਰਤਦਾ ਸੀ। ਇਤਨਾ ਵੱਡਾ ਦਾਨੀ ਸੁਭਾਅ ਦਾ ਸੀ। ਅਕਸਰ ਲੋੜਵੰਦ ਉਸਦੇ ਦਰਵਾਜ਼ੇ 'ਤੇ ਖੜੇ ਰਹਿੰਦੇ ਸਨ ਤੇ ਇਹ ਵੀ ਕਿਸੇ ਨੂੰ ਨਿਰਾਸ਼ ਨਹੀਂ ਸੀ ਮੋੜਦਾ। ਇਹ ਜਦੋਂ ਕਿਸੇ ਨੂੰ ਕੁਝ ਦੇਣ ਲੱਗਦਾ ਸੀ ਤਾਂ ਆਪਣੀਆਂ ਅੱਖਾਂ ਥੱਲੇ ਕਰ ਲੈਂਦਾ ਸੀ। ਕਿਸੇ ਨੇ ਪੁੱਛ ਲਿਆ ਕਿ ਦੇਣ ਵਾਲੇ ਦਾ ਹੱਥ ਉੱਤੇ ਹੁੰਦਾ ਹੈ, ਨਜ਼ਰਾਂ ਉੱਤੇ ਹੁੰਦੀਆਂ ਹਨ, ਪਰ ਤੂੰ ਆਪਣੀਆਂ ਨਜ਼ਰਾਂ ਥੱਲੇ ਕਿਉਂ ਕਰ ਲੈਂਦਾ ਹੈਂ? ਅਗੋਂ ਕਵੀ ਜੀ ਨੇ ਕਿਹਾ ਕਿ ਦੇਣ ਵਾਲਾ ਤਾਂ ਪ੍ਰਭੂ ਹੈ ਤੇ ਲੋਕ ਮੇਰਾ ਨਾਮ ਲੈਂਦੇ ਹਨ ਤਾਂ ਸ਼ਰਮ ਨਾਲ ਮੇਰਾ ਸਿਰ, ਨਜ਼ਰਾਂ ਝੁੱਕ ਜਾਂਦੀਆਂ ਹਨ :

*'ਸਾਂਈ ਸਭ ਕੋ ਦੇਤ ਹੈ, ਪੇਖਤ ਹੈ ਦਿਨ ਰੈਨ।*
*ਲੋਗ ਨਾਮੁ ਮੇਰੋ ਲਹੈਂ ਯਾਂਤੇ ਨੀਚੇ ਨੈਣ।'*

ਗੁਰੂ ਸਾਹਿਬ ਮੇਹਰ ਕਰਨ, ਅਸੀਂ ਕੱਥਾ ਕੀਰਤਨ, ਸੇਵਾ, ਪਾਠ ਤੇ ਦਾਨ ਤਾਂ ਕਰੀਏ ਪਰ ਨੀਅਤ ਸਾਫ਼ ਨਾਲ। ਫਿਰ ਕੀਤਾ ਹੋਇਆ ਕੀਰਤਨ-ਕਥਾ, ਸੇਵਾ, ਦਾਨ ਸਭ ਕੁਝ ਫਲੀਭੂਤ ਹੋਵੇਗਾ।

# ਬਾਣੀ ਗੁਰੂ ਗੁਰੂ ਹੈ ਬਾਣੀ

ਸਾਰੇ ਸੰਸਾਰ ਕੋਲ ਪਰਮਾਤਮਾ ਦਾ ਬੋਧ ਨਹੀਂ ਹੈ, ਗੁਰੂ ਦਾ ਬੋਧ ਨਹੀਂ ਹੈ। ਸ਼ਬਦ ਗੁਰੂ ਹੈ, ਗੁਰੂ ਸ਼ਬਦ ਹੈ। ਸ਼ਕਤੀ ਪਰਮਾਤਮਾ ਹੈ, ਪਰਮਾਤਮਾ ਸ਼ਕਤੀ ਹੈ। ਬਾਣੀ ਗੁਰੂ ਹੈ, ਗੁਰੂ ਬਾਣੀ ਹੈ।

*'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥'*

(ਅੰਗ ੯੮੨)

ਪਰਮਾਤਮਾ ਇਕ ਸ਼ਕਤੀ ਹੈ, ਗੁਰੂ ਵੀ ਸ਼ਕਤੀ ਹੈ। ਪ੍ਰਕਾਸ਼ ਦੇ ਰੂਪ ਵਿਚ ਜੋ ਪ੍ਰਮਾਤਮਾ ਹੈ, ਉਹ ਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ। ਕਰੋੜਾਂ ਵਿਚ ਕੋਈ ਇਕ ਦੋ ਚਾਰ ਬੰਦਿਆਂ ਕੋਲ ਪ੍ਰਮਾਤਮਾ ਦਾ ਗਿਆਨ ਹੈ, ਇਹ ਕੋਈ ਵੱਡੀ ਗਿਣਤੀ ਨਹੀਂ :-

*'ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥'*



(ਅੰਗ ੬੮੫)

ਇਸ ਵਾਸਤੇ ਧਾਰਮਿਕ ਦੁਨੀਆਂ ਵਿਚ ਧੋਖਾ ਵੀ ਬੜਾ ਹੈ, ਛਲ ਵੀ ਬੜਾ ਹੈ। ਸ਼ਾਇਦ ਰਾਜਨੀਤਕ ਦੁਨੀਆਂ ਵਿਚ ਵੀ ਇਤਨੀ ਠੱਗੀ ਨਹੀਂ ਚੱਲਦੀ ਅਤੇ ਕੋਈ ਰਾਜਨੀਤਕ ਬਹੁਤ ਲੰਬੇ ਸਮੇਂ ਤਕ ਕਿਸੇ ਨੂੰ ਠੱਗ ਵੀ ਨਹੀਂ ਸਕਦਾ, ਪਰ ਧਾਰਮਿਕ ਦੁਨੀਆਂ ਵਿਚ ਬਹੁਤ ਲੰਬੀ ਠੱਗੀ ਚੱਲ ਰਹੀ ਹੈ ਤੇ ਇਸ ਦਾ ਮੂਲ ਕਾਰਨ ਲੋਕਾਂ ਵਿਚ ਨਾਸਮਝੀ ਹੈ, ਅਗਿਆਨ ਹੈ, ਬੋਧ ਨਹੀਂ ਹੈ। ਇਸ ਵਾਸਤੇ ਕੋਈ ਜੁੜੀ ਹੋਈ ਆਤਮਾ ਲੱਭਣੀ ਤਾਂ ਬੜੀ ਔਖੀ ਹੈ, ਪਰ ਗਲੀ ਗਲੀ ਵਿਚ ਗੁਰੂਆਂ ਦੀ ਭਰਮਾਰ ਹੈ। ਉਨ੍ਹਾਂ ਦੇ ਦਾਅਵੇ 'ਤੇ ਹੈਰਾਨੀ ਹੁੰਦੀ ਹੈ, ਐਸੇ ਹਨ ਜਿਵੇਂ ਪ੍ਰਮਾਤਮਾ ਉਨ੍ਹਾਂ ਦੇ ਹੱਥ ਦਾ ਖਿਡਾਉਣਾ ਹੋਵੇ।

*'ਲੋਗਨ ਰਾਮੁ ਖਿਲਉਨਾ ਜਾਨਾਂ'*

(ਅੰਗ ੧੧੫੮)

ਪਰਮਾਤਮਾ ਦੇ ਤਲ 'ਤੇ ਮਨੁੱਖ ਬਾਲ-ਬੁੱਧੀ ਰੱਖਦਾ ਹੈ, ਸਮਝ ਨਹੀਂ ਰੱਖਦਾ। ਇਸ ਵਾਸਤੇ ਚਾਲਾਕ ਲੋਗਾਂ ਨੇ ਬਹੁਤ ਵੱਡੀਆਂ-ਵੱਡੀਆਂ ਧਰਮ ਦੇ ਨਾਮ ਦੀਆਂ ਦੁਕਾਨਾਂ ਚਲਾਈਆਂ ਹੋਈਆਂ ਹਨ। ਧਾਰਮਿਕ ਦਿਖਾਈ ਦੇ ਜਾਣਾ, ਸਿਵਾਇ ਇਕ ਸ਼ਿੰਗਾਰ ਦੇ ਹੋਰ ਕੁਝ ਵੀ ਨਹੀਂ ਹੈ। ਲੋਕੀਂ ਪ੍ਰਭਾਵਤ ਵੀ ਹੋ ਰਹੇ ਹਨ, ਦੇਖ ਦੇਖ ਪ੍ਰਭਾਵਤ ਹੋ ਰਹੇ ਹਨ। ਦੇਹੀ

ਪੰਜ ਤੱਤਾਂ ਦਾ ਪੁਤਲਾ ਹੈ ਅਤੇ ਇਹ ਲੋਕ ਦਾਅਵਾ ਕਰੀ ਜਾ ਰਹੇ ਹਨ, ਗੁਰੂ ਦੇਹੀ ਹੈ, ਦੇਹਧਾਰੀ ਹੀ ਗੁਰੂ ਹੈ। ਗੁਰੂ ਦੇਹੀ ਹੈ, ਗੁਰੂ ਦੇਹੀ ਹੈ, ਇਹ ਉਹ ਹੀ ਕਹਿੰਦੇ ਹਨ ਜੋ ਅਕਲ ਦੇ ਅੰਨ੍ਹੇ, ਜੋ ਤਨ ਤੋਂ ਉੱਚੇ ਨਹੀਂ ਉਠ ਸਕੇ, ਜੋ ਹੱਡ ਮਾਸ ਨਾੜੀ ਦੇ ਪਿੰਜਰ ਤੋਂ ਉੱਚੇ ਨਹੀਂ ਉਠ ਸਕੇ। ਦੇਹੀ ਤਾਂ ਮਿੱਟੀ ਦੀ ਢੇਰੀ ਹੈ। ਗੁਰੂ ਨਾਨਕ ਦੇਵ ਜੀ, ਪਹਿਲੇ ਪਾਤਸ਼ਾਹ ਫ਼ੁਰਮਾਨ ਕਰਦੇ ਹਨ, ਸ਼ਬਦ ਹੀ ਗੁਰੂ ਹੈ :-

*'ਸਬਦੁ ਗੁਰੂ ਸੁਰਤਿ ਧੁਨਿ ਚੇਲਾ॥'*

ਗੁਰੂ ਰਾਮਦਾਸ ਜੀ ਕਹਿੰਦੇ ਹਨ :

*'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥'*

ਮਹਿਮਾ ਤਾਂ ਸਾਰੀ ਸ਼ਬਦ ਦੀ ਹੈ, ਕਿਉਂਕਿ ਠਾਕੁਰ ਸਦੀਵੀ ਹੈ, ਉਸ ਦੇ ਬੋਲ ਸਦੀਵੀ ਹਨ ਅਤੇ ਗਿਆਨ ਸਦੀਵੀ ਹੈ। ਭਗਤ ਕਬੀਰ ਜੀ ਦਾ ਫ਼ੁਰਮਾਨ ਹੈ:

*'ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋ॥*

(ਅੰਗ ੭੯੩)

ਮੈਨੂੰ ਉਸ ਗੁਰੂ ਦੀ ਪ੍ਰਾਪਤੀ ਹੋਈ ਹੈ, ਜਿਸ ਦਾ ਨਾਮ ਹੈ ਗਿਆਨ। ਗਿਆਨ ਕਦੀ ਮਰਦਾ ਨਹੀਂ, ਹਮੇਸ਼ਾ ਬ੍ਰਹਿਮੰਡ ਵਿਚ ਰਹਿੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਵੀ ਗਿਆਨ ਨੂੰ ਗੁਰੂ ਕਹਿੰਦੇ ਹਨ :-



*'ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥'*

ਗਿਆਨ ਚਾਨਣਾ ਹੈ, ਅਗਿਆਨ ਇਕ ਮਹਾਨ ਅੰਧਕਾਰ ਹੈ। ਇਸ ਹਨੇਰੇ ਵਿਚ ਨਿਰੰਕਾਰ ਦਿਖਾਈ ਨਹੀਂ ਦਿੰਦਾ। ਪਰਮਾਤਮਾ ਤੇ ਪਰਮਾਤਮਾ ਦਾ ਗਿਆਨ ਇਕੱਠੇ ਹੀ ਮਿਲਦੇ ਹਨ। ਜਿਵੇਂ ਸੂਰਜ ਹੈ ਤਾਂ ਕਿਰਨਾਂ ਵੀ ਹਨ। ਸੂਰਜ ਹੈ ਤਾਂ ਰੌਸ਼ਨੀ ਹੈ। ਰੌਸ਼ਨੀ ਸਾਰੀ ਸੂਰਜ ਤੋਂ ਹੀ ਹੈ। ਇਸੇ ਤਰ੍ਹਾਂ ਪ੍ਰਮਾਤਮਾ ਸ਼ਬਦ ਰੂਪ ਵਿਚ ਹੈ, ਗਿਆਨ ਰੂਪ ਵਿਚ ਹੈ। ਇਹ ਬਾਣੀ ਸਾਰੀ ਪ੍ਰਮਾਤਮਾ ਤੋਂ ਆਈ ਹੈ। ਇਹ ਧੁਰ ਫੁਰਮਾਨ ਹੈ, ਜੋ ਪ੍ਰਭੂ ਤੋਂ ਸਿੱਧੀ ਆਈ ਹੈ :-

*'ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥*

(ਅੰਗ ੬੨੮)

ਇਹ ਬਾਣੀ ਸੁਣ ਕੇ ਸਾਰੀਆਂ ਚਿੰਤਾਵਾਂ ਮਿਟ ਗਈਆਂ। ਗੁਰੂ ਨਾਨਕ ਦੇਵ ਜੀ ਵੀ ਕਹਿੰਦੇ ਹਨ ਕਿ ਇਹ ਤਾਂ ਖਸਮ ਦੀ ਬਾਣੀ ਆਈ ਹੈ, ਮੇਰੀ ਨਹੀਂ, ਇਹ ਤਾਂ ਨਾਜ਼ਲ ਹੋਈ ਹੈ, ਉਤਰੀ ਹੈ।

*'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਅੰਗ ੭੨੨)

ਗੁਰਬਾਣੀ ਹੀ ਸਰਬ-ਸ਼ਕਤੀਮਾਨ ਹੈ, ਗੁਰਬਾਣੀ ਹੀ ਮਹਾਂ ਗਿਆਨ ਹੈ, ਗੁਰਬਾਣੀ ਹੀ ਪਰਮ ਅਨੰਦ ਹੈ। ਮਹਿਮਾ ਤਾਂ ਸਾਰੀ ਸ਼ਬਦ ਦੀ ਹੈ, ਪੂਜਾ ਤਾਂ ਸਾਰੀ ਸ਼ਬਦ ਦੀ ਹੈ, ਦੇਹੀ ਦੀ ਇਕੱਲੀ ਗੱਲ ਹੀ ਨਹੀਂ ਹੈ। ਕਾਇਆ ਨੂੰ ਮਹੱਤਤਾ ਦਿੱਤੀ ਗਈ ਹੈ; ਇਸ ਕਰਕੇ ਕਿ ਅੰਦਰੋਂ ਗਿਆਨ ਪ੍ਰਗਟ ਹੋਇਆ ਹੈ, ਬਾਣੀ ਪ੍ਰਗਟ ਹੋਈ ਹੈ। ਕਾਇਆ ਦਾ ਨਾਮ ਤਾਂ ਨਾਨਕ ਸੀ, ਉਸ ਗਿਆਨ ਦਾ ਨਾਮ ਗੁਰੂ ਸੀ, ਜੇਕਰ ਉਹ ਗਿਆਨ ਨਾ ਹੁੰਦਾ, ਉਹ ਸਿੱਧੀ ਬਾਣੀ ਨਾ ਹੁੰਦੀ ਤਾਂ ਨਾਨਕ, ਨਾਨਕ ਸਨ, ਗੁਰੂ ਨਾਨਕ ਨਹੀਂ। ਗਿਆਨ ਨੂੰ ਗੁਰੂ ਆਖਿਆ ਗਿਆ ਹੈ, ਕਾਇਆ ਦਾ ਨਾਮ ਨਾਨਕ ਹੈ। ਇਸੇ ਤਰੀਕੇ ਨਾਲ ਕਾਇਆ ਦਾ ਨਾਮ ਤਾਂ ਲਹਿਣਾ ਸੀ, ਪਰ ਗੁਰੂ ਨਾਨਕ ਦੇ ਸ਼ਬਦ ਜੋ ਅਕਾਲ ਪੁਰਖ ਤੋਂ ਆਏ, ਉਸ ਦੇ ਅੰਗ ਲੱਗ ਕੇ ਅੰਗਦ ਬਣੇ ਤਾਂ ਗੁਰੂ ਅੰਗਦ ਕਹਾਏ। ਕਾਇਆ ਦਾ ਨਾਮ ਤਾਂ ਅਮਰਦਾਸ ਸੀ, ਅਤੇ ਕਹਿਣ ਵਾਲਿਆਂ ਨੇ ਇਹ ਕਹਿ ਦਿੱਤਾ - ਅਮਰੂ ਨਿਥਾਵਾਂ। ਪਰ ਉਹ ਗਿਆਨ, ਉਹ ਪ੍ਰਕਾਸ਼, ਉਹ ਜੋਤ ਜਦ ਉਨ੍ਹਾਂ ਦੇ ਅੰਦਰ ਪ੍ਰਵੇਸ਼ ਕਰ ਗਈ, ਤਾਂ ਨਿਥਾਵਿਆਂ ਦੇ ਥਾਂ ਗੁਰੂ ਅਮਰਦਾਸ, ਨਿਓਟਿਆਂ ਦੀ ਓਟ ਗੁਰੂ ਅਮਰਦਾਸ ਹੋ ਗਏ। ਕਾਇਆ ਵਿਚ ਪਰਮਤਾਮਾ ਦਾ ਨਾਮ ਉਤਰਿਆ, ਗਿਆਨ ਉਤਰਿਆ, ਸ਼ਬਦ ਉਤਰੇ ਤਾਂ ਉਹੀ ਗਿਆਨ, ਉਹੀ ਜੋਤ ਫਿਰ ਅੱਗੇ ਟਰਾਂਸਫ਼ਰ ਕੀਤੀ, ਅਸਥਾਪਨ ਕੀਤੀ। ਉਹੀ ਗਿਆਨ, ਉਹੀ ਅੱਖਰ, ਉਹੀ ਨਾਮ, ਉਹੀ ਬਾਣੀ, ਕਾਗਜ਼ ਉਪਰ ਲਿਖ ਕੇ, ਛੱਪ ਕੇ ਜਦ ਪ੍ਰਗਟ ਹੋਇਆ ਤਾਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕਹਾਏ। ਗੁਰੂ ਨਾਨਕ ਨੇ ਆਪਣੀ ਮੂਰਤੀ ਦੀ ਪੂਜਾ ਨਹੀਂ ਕਰਾਈ, ਕਾਇਆ ਦੀ ਪੂਜਾ ਨਹੀਂ ਕਰਾਈ। ਜਦ ਇਸ ਗਿਆਨ ਨੂੰ, ਇਸ ਜੋਤ ਨੂੰ ਟਰਾਂਸਪਲਾਂਟ ਕਰ ਦਿੱਤਾ, ਤਾਂ ਆਪਣਾ ਮਸਤਕ ਲਹਿਣੇ ਦੇ ਕਦਮਾਂ 'ਤੇ ਰਖ ਦਿੱਤਾ। ਕੱਲ ਤਕ ਲਹਿਣਾ ਗੁਰੂ ਨਾਨਕ ਦੀ ਪ੍ਰਕਰਮਾਂ ਕਰਦਾ ਸੀ, ਅੱਜ ਗੁਰੂ ਨਾਨਕ ਨੇ ਆਪਣਾ ਮਸਤਕ ਲਹਿਣੇ ਦੇ ਕਦਮਾਂ 'ਤੇ ਰੱਖ ਦਿੱਤਾ। ਉਹ ਅੰਗ ਅਕਾਲ ਪੁਰਖ ਦੇ, ਜੋ ਗੁਰੂ ਨਾਨਕ ਦੇ ਅੰਦਰ ਸਨ, ਗੁਰੂ ਨਾਨਕ ਨੇ ਟਰਾਂਸਪਲਾਂਟ ਕਰ ਦਿੱਤੇ ਤੇ ਦੂਸਰੀ ਕਾਇਆ ਵਿਚ ਪਾ ਦਿੱਤੇ ਤੇ ਹੁਣ ਗੁਰੂ ਨਾਨਕ ਭਾਈ ਲਹਿਣੇ ਦੀ ਪਰਕਰਮਾਂ ਕਰ ਰਹੇ ਹਨ, ਕਿਉਂਕਿ ਉਹ ਜੋਤਿ ਹੁਣ ਲਹਿਣੇ ਦੇ ਅੰਦਰ ਆ ਗਈ ਹੈ। ਦੁਨੀਆਂ ਦੇਖ ਕੇ ਦੰਗ ਰਹਿ ਗਈ। ਕੰਮ ਬਹੁਤ ਲੰਮਾ ਸੀ, ਢਾਈ ਤਿੰਨ ਸੌ ਸਾਲ ਲੱਗਣੇ ਸਨ, ਇਸ ਵਾਸਤੇ ਉਹ ਜੋਤਿ, ਨਾਮ ਵੰਡਣ ਲਈ ਕਾਇਆ ਬਦਲਦੀ ਰਹੀ, ਪਰ ਜੋਤਿ ਉਹੀ ਸੀ।

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

(ਅੰਗ ੯੬੬)

ਜੈਸੇ ਘਰ ਬਦਲਿਆ, ਮਨੁੱਖ ਤਾਂ ਨਹੀਂ ਬਦਲਿਆ। ਕਾਇਆ ਬਦਲੀ, ਗਿਆਨ ਤਾਂ ਨਹੀਂ ਬਦਲਿਆ, ਵਿਚਾਰ ਨਹੀਂ ਬਦਲੇ। ਸਿਰਫ਼ ਕਾਇਆ ਬਦਲੀ ਹੈ। ਇਸ ਵਾਸਤੇ ਕਾਇਆ ਨੂੰ ਮਹਲ ਆਖਿਆ। ਮਹਲਾ ੧, ਮਹਲਾ ੨, ਮਹਲਾ ੩। ਇਸ ਤਰੀਕੇ ਨਾਲ

ਇਹ ਪ੍ਰਮਾਤਮਾ ਦਾ ਗਿਆਨ ਵੱਖ-ਵੱਖ ਕਾਇਆ ਰਾਹੀਂ ਲੋਗਾਂ ਦੇ ਘਰਾਂ ਤਕ ਪਹੁੰਚਾਣ ਦਾ ਉਪਰਾਲਾ ਕੀਤਾ ਗਿਆ ਤੇ ਅਖ਼ੀਰ 'ਤੇ ਨਿਹਚਲ ਘਰ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਸਥਾਪਨ ਕੀਤਾ ਗਿਆ ਤਾਂ ਜੁ ਜਗਤ ਦੇ ਕੋਨੇ ਕੋਨੇ ਤਕ ਗਿਆਨ ਫੈਲ ਸਕੇ। ਮਨੁੱਖ ਨਾਮ ਬਾਣੀ ਨਾਲ ਜੁੜ ਸਕੇ, ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਰਾਜਮਾਨ ਕੀਤਾ ਗਿਆ। ਮਹਿਮਾ ਸਾਰੀ ਉਸ ਸ਼ਬਦ ਦੀ, ਉਸ ਉਪਦੇਸ਼ ਦੀ ਜੋ ਅਕਾਲ ਪੁਰਖ ਤੋਂ ਆਈ। ਉਹ ਸਾਰਾ ਬ੍ਰਹਮ ਗਿਆਨ ਧੰਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਸਥਾਪਨ ਕੀਤਾ ਗਿਆ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਨਿਰੋਲ ਬ੍ਰਹਮ ਗਿਆਨ ਹੈ। ਇਸ ਵਿਚ ਇਤਿਹਾਸ ਨਹੀਂ, ਮਿਥਿਹਾਸ ਵੀ ਨਹੀਂ, ਦੁਨੀਆਂ ਦੇ ਬੇਸ਼ਤਰ ਗ੍ਰੰਥ ਇਤਿਹਾਸ ਨਾਲ ਭਰੇ ਹੋਏ ਹਨ ਜਾਂ ਮਿਥਿਹਾਸ ਨਾਲ ਭਰੇ ਹੋਏ ਹਨ। ਉਨ੍ਹਾਂ ਵਿਚ ਥੋੜ੍ਹੇ ਜਿਹੇ ਹੀ ਬੋਲ ਹਨ, ਵੱਧ ਤੋਂ ਵੱਧ ਦਸ ਫ਼ੀਸਦੀ ਜੋ ਬ੍ਰਹਮ ਗਿਆਨ ਕਹਿਲਾ ਸਕਦੇ ਹਨ, ਨਹੀਂ ਤਾਂ ਇਤਿਹਾਸਕ ਪ੍ਰਸੰਗ ਮਿਲਦੇ ਹਨ ਜਾਂ ਫਿਰ ਮਿਥ ਕੇ ਘੜੀਆਂ ਹੋਈਆਂ ਕਹਾਣੀਆਂ ਹਨ, ਮਿਥਿਹਾਸਕ ਪ੍ਰਸੰਗ ਹਨ ਜੋ ਸਮੇਂ ਅਤੇ ਵਿਗਿਆਨ ਦੀ ਕਸੌਟੀ 'ਤੇ ਪੂਰੀਆਂ ਨਹੀਂ ਉਤਰਦੀਆਂ। ਸਮਾਂ ਜਿਸ ਨੂੰ ਪਿੱਛੇ ਸੁੱਟ ਦੇਵੇ ਅਤੇ ਵਿਗਿਆਨ ਦੀ ਤਰਾਜ਼ੂ 'ਤੇ ਜੋ ਪੂਰਨ ਰੂਪ ਵਿਚ ਤੁਲ ਨਾ ਸਕੇ, ਗਿਆਨ ਜਿਸ ਨੂੰ ਰੱਦ ਕਰ ਕੇ ਰੱਖ ਦੇਵੇ, ਉਹ ਬੋਲ, ਉਹ ਸ਼ਬਦ ਜ਼ਿੰਦਗੀ ਲਈ ਸਾਰਥਕ ਨਹੀਂ ਹੁੰਦੇ, ਉੱਚਾ ਨਹੀਂ ਲੈ ਜਾ ਸਕਣਗੇ। ਇਤਿਹਾਸ ਕਿਤਨਾ ਹੀ ਉੱਚਾ ਕਿਉਂ ਨਾ ਹੋਵੇ, ਪੜ੍ਹਨ ਲੱਗਿਆਂ ਉਚਾਈ ਨਸੀਬ ਹੋ ਸਕਦੀ ਹੈ, ਪਰ ਅਸੀਂ ਉਸ ਨੂੰ ਈਸ਼ਵਰੀ ਗਿਆਨ ਨਹੀਂ ਕਹਿ ਸਕਦੇ। ਇਕੋ ਇਕ ਗ੍ਰੰਥ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਜੋ ਇਤਿਹਾਸਕ ਗ੍ਰੰਥ ਨਹੀਂ ਹਨ। ਕੋਈ ਗੁਰੂ ਨਾਨਕ ਦੇਵ ਜੀ ਦਾ ਇਤਿਹਾਸ ਨਹੀਂ ਮਿਲਦਾ, ਕੋਈ ਗੁਰੂ ਅਰਜਨ ਦੇਵ ਜੀ ਦਾ ਇਤਿਹਾਸ ਨਹੀਂ ਮਿਲਦਾ, ਕਿਸੇ ਗੁਰੂ ਸਾਹਿਬਾਨ ਦਾ ਇਤਿਹਾਸ ਨਹੀਂ ਮਿਲਦਾ। ਗੁਰੂ ਨਾਨਕ ਦੇਵ ਜੀ ਦੇ ਮਾਤਾ ਪਿਤਾ ਕੌਣ ਸਨ, ਉਨ੍ਹਾਂ ਦੀ ਔਲਾਦ ਕਿਤਨੀ ਸੀ, ਪਤਨੀ ਦਾ ਕੀ ਨਾਮ ਸੀ, ਭੈਣ ਦਾ ਕੀ ਨਾਮ ਸੀ, ਆਯੂ ਕਿਤਨੀ ਸੀ, ਇਹ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕਿਧਰੇ ਨਹੀਂ ਮਿਲਦਾ। ਫਿਰ ਬਣਾ ਕੇ ਘੜੀਆਂ ਹੋਈਆਂ ਕਹਾਣੀਆਂ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹਨ, ਜਿਵੇਂ ਪੁਰਾਣਿਕ ਇਤਿਹਾਸਕ ਗ੍ਰੰਥਾਂ ਵਿਚ ਤਰ੍ਹਾਂ ਤਰ੍ਹਾਂ ਦਾ ਮਿਥਿਹਾਸ ਹੈ। ਗੌਤਮ ਰਿਸ਼ੀ ਨੇ ਕ੍ਰੋਧ ਵਿਚ ਆ ਕੇ ਗਿੱਲਾ ਪਰਨਾ ਮਾਰਿਆ ਅਤੇ ਚੰਦਰਮਾ ਕਾਲਾ ਹੋ ਗਿਆ। ਚੰਦਰਮਾ ਦੇ ਵਿਚ ਜੋ ਕਾਲੇ ਨਿਸ਼ਾਨ ਹਨ, ਇਹ ਗੌਤਮ ਰਿਸ਼ੀ ਦਾ ਮਾਰਿਆ ਹੋਇਆ ਗਿੱਲਾ ਪਰਨਾ ਹੈ, ਜਿਸ ਕਰਕੇ ਚੰਦਰਮਾ ਵਿਚ ਕਾਲੇ ਧੱਬੇ ਹਨ। ਅਗਸਤ ਮੁਨੀ, ਜਿਸ ਦੀ ਝੁੱਗੀ ਸਮੁੰਦਰ ਦੇ ਕੰਢੇ 'ਤੇ ਸੀ, ਛੱਲ ਆਈ ਜ਼ੋਰ ਦੀ, ਸਮੁੰਦਰ ਵਿਚ ਝੁੱਗੀ ਵਹਿ ਗਈ। ਕ੍ਰੋਧ ਵੱਸ ਹੋ ਕੇ ਰਿਸ਼ੀ ਜੀ ਨੇ ਢਾਈ ਚੁਲੀਆਂ ਵਿਚ ਸਾਰੇ ਦਾ ਸਾਰਾ ਸਮੁੰਦਰ ਪੀ ਲਿਆ ਤੇ ਫਿਰ ਮਲ-ਮੂਤ੍ਰ ਦੇ ਰਾਹੀਂ ਕੱਢਿਆ, ਤਾਂ ਇਸ ਕਰਕੇ ਸਮੁੰਦਰ ਖਾਰਾ ਹੋ ਗਿਆ। ਸਮੁੰਦਰ ਦਾ ਖਾਰਾਪਨ, ਪ੍ਰਾਚੀਨ ਧਾਰਮਿਕ ਗ੍ਰੰਥ ਇਸ ਤਰ੍ਹਾਂ ਬਿਆਨ ਕਰਦੇ ਹਨ। ਸੂਰਜ ਨੂੰ ਹਨੂੰਮਾਨ ਨੇ ਤਿੰਨ ਦਿਨ ਮੂੰਹ

ਵਿਚ ਪਾਈ ਰੱਖਿਆ ਅਤੇ ਇਸ ਤੋਂ ਬਾਅਦ ਉਸ ਨੇ ਮੂੰਹ ਵਿਚੋਂ ਕੱਢਿਆ। ਜ਼ਮੀਨ ਨਾਲੋਂ ਹਜ਼ਾਰਾਂ ਗੁਣਾ ਇਹ ਵੱਡਾ ਸੂਰਜ ਤੇ ਜ਼ਮੀਨ ਵੀ ਉਸ ਦਾ ਨਿੱਕਾ ਜਿਹਾ ਟੁਕੜਾ, ਉਸ ਸੂਰਜ ਨੂੰ ਹਨੂੰਮਾਨ ਨੇ ਮੂੰਹ ਵਿਚ ਪਾ ਲਿਆ। ਇਹ ਤਾਂ ਦੋ-ਤਿੰਨ ਮਿਥਿਹਾਸਕ ਪ੍ਰਸੰਗ ਹਨ, ਐਸੇ ਮਿਥਿਹਾਸਕ ਪ੍ਰਸੰਗਾਂ ਨਾਲ ਭਰੇ ਪਏ ਹਨ ਧਾਰਮਿਕ ਗ੍ਰੰਥ। ਇਸ ਤਰ੍ਹਾਂ ਹੀ ਲੰਬਾ ਚੌੜਾ ਮਿਥਿਹਾਸ ਬਾਈਬਲ ਵਿਚ ਵੀ ਮਿਲਦਾ ਹੈ। ਬਾਈਬਲ ਦੀਆਂ ਕੁਝ ਕਹਾਣੀਆਂ ਤਾਂ ਕਾਫ਼ੀ ਅਸ਼ਲੀਲ ਹਨੇ, ਜੋ ਭਰੀ ਸਭਾ ਵਿਚ ਪੜ੍ਹਨੀਆਂ, ਸੁਣਨੀਆਂ ਤੇ ਸੁਣਾਣੀਆਂ ਔਖੀਆਂ ਹਨ। ਬਾਈਬਲ ਐਸਾ ਕਹਿੰਦੀ ਹੈ ਕਿ ਈਸਾ ਤੋਂ ਪੂਰਵ, ਕੋਈ ਚਾਰ ਹਜ਼ਾਰ ਸਾਲ, ਇਹ ਸ੍ਰਿਸ਼ਟੀ ਆਲਮੇ ਵਜੂਦ ਵਿਚ ਆਈ। ਅੱਜ ਦੇ ਹਿਸਾਬ ਨਾਲ ਛੇ ਹਜ਼ਾਰ ਸਾਲ ਹੋ ਗਏ। ਛੇ ਦਿਨ ਦੇ ਵਿਚ ਪਰਮਾਤਮਾ ਨੇ ਸੰਸਾਰ ਦੀ ਰਚਨਾ ਕੀਤੀ ਤੇ ਸੱਤਵੇਂ ਦਿਨ ਛੁੱਟੀ ਕੀਤੀ। ਸੱਤਵਾਂ ਦਿਨ ਸੰਡੇ ਸੀ, ਐਤਵਾਰ ਸੀ, ਸੂਰਜ ਦਾ ਦਿਨ ਸੀ। ਇਸ ਦਾ ਮਤਲਬ ਸੂਰਜ ਵੀ ਮੌਜੂਦ ਸੀ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸੰਸਾਰ ਦੀ ਉਤਪਤੀ ਬਾਰੇ ਖ਼ਿਆਲ ਦਿੰਦੇ ਹਨ, ਜੋ ਸਮੇਂ ਦੀ ਕਸੌਟੀ ਤੇ ਵਿਗਿਆਨ ਦੀ ਕਸੌਟੀ 'ਤੇ ਪੂਰੇ ਉਤਰਦੇ ਹਨ। ਜਪੁਜੀ ਸਾਹਿਬ ਦੀ ਬਾਣੀ ਅੰਦਰ ਗੁਰੂ ਸਾਹਿਬ ਕਹਿੰਦੇ ਹਨ :

*'ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥'*



(ਅੰਗ ੪)

ਬਾਈਬਲ ਤਾਂ ਕਹਿੰਦੀ ਹੈ ਕਿ ਜ਼ਮੀਨ ਚਪਟੀ ਹੈ, ਜਦ ਕਿ ਵਿਗਿਆਨ ਸਿੱਧ ਕਰ ਚੁੱਕਿਆ ਹੈ, ਕਿ ਜ਼ਮੀਨ ਗੋਲ ਹੈ। ਅੱਜ ਬੱਚਾ ਬੱਚਾ ਜਾਣਦਾ ਹੈ, ਜ਼ਮੀਨ ਗੋਲ ਹੈ। ਬਾਈਬਲ ਕਹਿੰਦੀ ਹੈ, ਜ਼ਮੀਨ ਰੁਕੀ ਹੋਈ ਹੈ, ਜਦ ਕਿ ਸਿੱਧ ਹੋ ਚੁਕਿੱਆ ਹੈ ਅਤੇ ਸਭ ਨੂੰ ਪਤਾ ਚੱਲ ਗਿਆ ਹੈ ਕਿ ਜ਼ਮੀਨ ਘੁੰਮ ਰਹੀ ਹੈ, ਇਹ ਬਾਕਾਇਦਾ ਚੱਲ ਰਹੀ ਹੈ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਸਭ ਕੁਝ ਚੱਲ ਰਿਹਾ ਹੈ, ਰੁਕਿਆ ਹੋਇਆ ਕੁਝ ਵੀ ਨਹੀਂ ਹੈ। ਸੂਰਜ, ਚੰਦ, ਗ੍ਰਹਿ, ਨਛੱਤਰ, ਜ਼ਮੀਨ, ਆਸਮਾਨ, ਸਾਰਾ ਕੁਝ ਹੀ ਚੱਲ ਰਿਹਾ ਹੈ।

*'ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥*
*ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥'*

(ਅੰਗ ੬੪)

ਗੁਰੂ ਨਾਨਕ ਦੇ ਬੋਲ ਕਿ ਸਮੂਹ ਬ੍ਰਹਿਮੰਡ ਗਰਦਸ਼ ਵਿਚ ਹੈ, ਚੱਲ ਰਿਹਾ ਹੈ, ਵਿਗਿਆਨਕ ਹਨ। ਸ੍ਰਿਸ਼ਟੀ ਕਦੋਂ ਬਣੀ, ਇਹ ਪ੍ਰਮਾਤਮਾ ਨੂੰ ਹੀ ਪਤਾ ਹੈ :-

*'ਥਿਤਿ ਵਾਰੁ ਨ ਜੋਗੀ ਜਾਣੈ'*

ਜਦ ਕਿ ਬਾਈਬਲ ਕਹਿ ਰਹੀ ਹੈ, ਈਸਾ ਤੋਂ ਚਾਰ ਹਜ਼ਾਰ ਸਾਲ ਪੂਰਵ ਸ੍ਰਿਸ਼ਟੀ

ਆਲਮੇ ਵਜੂਦ ਵਿਚ ਆਈ। ਬਾਈਬਲ ਵਿਚ ਇਸ ਤਰੀਕੇ ਦੀਆਂ ਬੇਅੰਤ ਕਹਾਣੀਆਂ ਭਰੀਆਂ ਪਈਆਂ ਹਨ ਜੋ ਵਿਗਿਆਨ ਦੀ ਕਸੌਟੀ 'ਤੇ ਪੂਰੀਆਂ ਨਹੀਂ ਉਤਰਦੀਆਂ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਪ੍ਰਾਚੀਨ ਤੇ ਅਜੋਕੀ ਸਾਇੰਸ, ਵਿਗਿਆਨ ਦੀ ਕਸੌਟੀ 'ਤੇ ਵੀ ਪੂਰੀ ਉਤਰਦੀ ਹੈ, ਮੁਕੰਮਲ ਉਤਰਦੀ ਹੈ। ਇਸ ਤਰੀਕੇ ਨਾਲ ਸਾਰੇ ਹੀ ਧਰਮਾਂ ਦੇ ਗ੍ਰੰਥਾਂ ਵਿਚ ਇਤਿਹਾਸ, ਮਿਥਿਹਾਸ ਹੈ ਤੇ ਥੋੜ੍ਹਾ ਥੋੜ੍ਹਾ ਨਿਰੋਲ ਬ੍ਰਹਮ ਗਿਆਨ ਵੀ ਹੈ। ਹਾਂ, ਐਸਾ ਕਹਿ ਸਕਦੇ ਹਾਂ ਕਿ ਚਿੱਕੜ ਵਿਚੋਂ ਰਤਨ ਕੱਢ ਲਈਏ, ਦੁੱਧ ਵਿਚੋਂ ਮੱਖਣ ਕੱਢ ਲਈਏ, ਇਸ ਵਾਸਤੇ ਬੜੀ ਮਿਹਨਤ ਦੀ ਲੋੜ ਹੈ। ਪਰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਰਫ਼ ਰਤਨ ਹੀ ਰਤਨ ਹਨ, ਨਿਰੋਲ ਮੋਤੀ ਹੀ ਮੋਤੀ ਹਨ। ਕੋਈ ਵੀ ਡੁਬਕੀ ਲਾਵੇ, ਕੋਈ ਵੀ ਖੋਜ ਕਰੇ, ਸ਼ਬਦ ਦੀ ਗਹਿਰਾਈ ਵਿਚ ਡੁਬਕੀ ਲਗਾ ਮਨੁੱਖ ਲਾਜ਼ਮੀ ਮਾਲਾਮਾਲ ਹੋ ਜਾਏਗਾ। ਨਿਹਾਲ ਹੋ ਜਾਏਗਾ :-

*'ਜੋ ਪ੍ਰਭੁ ਕੋ ਮਿਲਬੋ ਚਹੈ ਖੋਜ ਸਬਦ ਮਹਿ ਲੇਹਿ॥'*

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਹਜ਼ੂਰ ਸਾਹਿਬ ਵਿਖੇ, ਉਸ ਪਰਮ ਜੋਤਿ, ਜੋ ਅਕਾਲ ਪੁਰਖ ਤੋਂ ਆਈ ਬਾਣੀ, ਉਸ ਨੂੰ ਰਸਮੀ ਤੌਰ 'ਤੇ ਗੱਦੀ ਬਖ਼ਸ਼ੀ, ਮੱਥਾ ਟੇਕਿਆ, ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਕਰਮਾ ਕੀਤੀ ਤੇ ਹੁਕਮ ਕੀਤਾ :-

*'ਸਭ ਸਿਖਨ ਕੋ ਹੁਕਮੁ ਹੈ ਗੁਰੂ ਮਾਨਿਯੋ ਗ੍ਰੰਥ'*



ਪਰ ਅੱਜ ਅਸੀਂ ਦੇਖਦੇ ਹਾਂ ਕਿ ਸਿੱਖ ਜਗਤ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਕਾਬਲੇ 'ਤੇ ਪਤਾ ਨਹੀਂ ਕਿਤਨੇ ਡਿੰਭੀ ਗੁਰੂ ਪੰਜਾਬ ਵਿਚ ਅਤੇ ਪੰਜਾਬ ਤੋਂ ਬਾਹਰ ਬਣੇ ਬੈਠੇਂ ਹਨ। ਸਿੱਖ ਜਗਤ ਇਹੋ ਜਿਹੇ ਪਖੰਡ ਤੋਂ ਤੇ ਪਖੰਡੀਆਂ ਤੋਂ ਬਚ ਨਹੀਂ ਸਕਿਆ ਹੈ। ਇਹੋ ਜਿਹੇ ਪਖੰਡੀਆਂ ਦੇ ਆਲੇ ਦੁਆਲੇ ਏਜੰਟ ਤੇ ਸੁਆਰਥੀ ਇਕੱਤਰ ਹੁੰਦੇ ਹਨ ਤੇ ਉਨ੍ਹਾਂ ਨੂੰ ਗੁਰੂ ਰੂਪ ਵਿਚ ਪ੍ਰਗਟ ਕਰ ਦਿੰਦੇ ਹਨ, ਮਹਾਨ ਸੰਤ ਰੂਪ ਵਿਚ ਪ੍ਰਗਟ ਕਰਦੇ ਹਨ। ਇਹ ਸੰਤ ਜੀ ਹਨ, ਗੁਰੂ ਮਹਾਰਾਜ ਜੀ ਹਨ। ਨਾ ਸਮਝੀ ਕਰਕੇ, ਅਗਿਆਨਤਾ ਕਰਕੇ ਭੋਲੇ ਭਾਲੇ ਲੋਕ ਇਨ੍ਹਾਂ ਦੀ ਗ੍ਰਿਫ਼ਤ ਵਿਚ, ਇੰਨ੍ਹਾਂ ਦੇ ਝਾਂਸੇ ਵਿਚ ਜਲਦੀ ਆ ਜਾਂਦੇ ਹਨ। ਇਸ ਤਰ੍ਹਾਂ ਦੇ ਅੰਧੇ ਗੁਰੂ, ਅੰਧੇ ਜਗਤ ਵਿਚ ਸਤਿਕਾਰੇ ਜਾਂਦੇ ਹਨ ਅਤੇ ਇਨ੍ਹਾਂ ਦੀ ਕਾਫ਼ੀ ਲੰਬੀ ਚੋਖੀ ਤਾਦਾਦ ਹੈ। ਵੈਸੇ ਸਿੱਖੀ ਦੇ ਆਦਿ ਕਾਲ ਤੋਂ ਵੀ ਲਈਏ, ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਮੁਕਾਬਲੇ 'ਤੇ ਬਾਬਾ ਪ੍ਰਿਥੀ ਚੰਦ ਨੇ ਗੁਰ-ਗੱਦੀ ਲਾ ਦਿੱਤੀ ਸੀ। ਬਾਈ ਗੱਦੀਆਂ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦੇ ਮੁਕਾਬਲੇ 'ਤੇ ਬਾਬੇ ਬਕਾਲੇ ਲੱਗ ਗਈਆਂ ਸਨ। ਰਾਮ ਰਾਏ ਨੇ ਤਾਂ ਗੁਰੂ ਹੋਣ ਦਾ ਦਾਅਵਾ ਕਰ ਹੀ ਦਿੱਤਾ ਸੀ। ਖੇਲ ਤਾਂ ਸਾਰੀ ਸ਼ਬਦ ਦੀ ਸੀ, ਮਹਿਮਾ ਤਾਂ ਸਾਰੀ ਸ਼ਬਦ ਦੀ ਸੀ, ਗੱਲ ਤਾਂ ਸਾਰੀ ਉਸ ਜੋਤ ਦੀ ਸੀ, ਜੋ ਧੁਰ ਦਰਗਾਹੋਂ ਆਈ ਸੀ। ਗੱਲ ਤਾਂ ਉਸ ਬਾਣੀ ਦੀ ਸੀ ਜੋ ਧੁਰੋਂ ਆਈ ਸੀ।

### 'ਧੁਰ ਕੀ ਬਾਣੀ ਆਈ'

ਪਰ ਇਹ ਡਿੰਭੀ ਗੁਰੂ ਦਾਅਵਾ ਕਰਦੇ ਹਨ ਕਿ ਦੇਹੀ ਗੁਰੂ ਹੈ, ਅਸੀਂ ਗੁਰੂ ਹਾਂ। ਤਾਂ ਇਨ੍ਹਾਂ ਦਾ ਮੈਂ ਜਵਾਬ ਦੇਣਾ ਹੈ, ਕਿ ਦੇਹ ਹੀ ਗੁਰੂ ਹੈ, ਕਿ ਸ਼ਬਦ ਗੁਰੂ ਹੈ। ਜੋ ਭੋਲੇ ਭਾਲੇ ਲੋਕ ਇਨ੍ਹਾਂ ਦੀ ਗ੍ਰਿਫ਼ਤ ਵਿਚ ਆ ਜਾਂਦੇ ਹਨ, ਉਨ੍ਹਾਂ ਲਈ ਮੈਂ ਸਤਿਗੁਰੂ ਦੀ ਦਿੱਤੀ ਮਤ ਅਨੁਸਾਰ ਵੀਚਾਰ ਰੱਖ ਰਿਹਾ ਹਾਂ, ਤਾਂਕਿ ਉਹ ਭਟਕਣ ਤੋਂ ਬਚ ਜਾਣ, ਉਨ੍ਹਾਂ ਦੀਆਂ ਅੱਖਾਂ ਖੁੱਲ੍ਹ ਜਾਣ ਅਤੇ ਉਹ ਸ਼ਬਦ-ਗੁਰੂ ਨਾਲ ਜੁੜ ਕੇ ਪਰਮਾਤਮਾ ਤਕ ਪਹੁੰਚ ਸਕਣ, ਪ੍ਰਭੂ ਦਾ ਰੂਪ ਹੋ ਸਕਣ। ਦੇਹਧਾਰੀ ਗੁਰੂਆਂ ਦੇ ਅਨੁਆਈ, ਮੰਨਣ ਵਾਲੇ ਇਹ ਤਰਕ ਪੇਸ਼ ਕਰਦੇ ਹਨ ਕਿ ਚਲੋ, ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹਨ, ਪਰ ਅਸੀਂ ਬੋਲਦੇ ਹਾਂ ਤਾਂ ਗੁਰੂ ਗ੍ਰੰਥ ਸਾਹਿਬ ਪ੍ਰਗਟ ਹੁੰਦੇ ਹਨ। ਵਿਆਖਿਆ ਅਸੀਂ ਕਰਦੇ ਹਾਂ, ਸੁਣਾਂਦੇ ਅਸੀਂ ਹਾਂ ਤਾਂ ਫਿਰ ਇਸ ਵਾਸਤੇ ਅਸੀਂ ਜੇਕਰ ਗੁਰੂ ਬਣੇ ਹੋਏ ਹਾਂ ਤਾਂ ਇਤਰਾਜ਼ ਕੀ, ਇਨਕਾਰ ਕਿਉਂ? ਇਸ ਦਾ ਕੀ ਜਵਾਬ ਹੈ? ਉਨ੍ਹਾਂ ਨੂੰ ਮੈਂ ਇਹ ਜਵਾਬ ਦਿੰਦਾ ਹਾਂ ਕਿ ਇਕ ਅਨਪੜ੍ਹ ਇਸਤਰੀ ਹੈ, ਉਸਦਾ ਪਤੀ ਕਾਫ਼ੀ ਚਿਰਾਂ ਦਾ ਪ੍ਰਦੇਸ ਗਿਆ ਹੋਇਆ ਹੈ। ਸਮਾਂ ਪਾ ਕੇ ਉਸ ਦੇ ਪਤੀ ਨੇ ਆਪਣੀ ਪਤਨੀ ਨੂੰ ਇਕ ਚਿੱਠੀ ਲਿਖੀ। ਪਤਨੀ ਨੂੰ ਚਿੱਠੀ ਪ੍ਰਾਪਤ ਹੋਈ, ਪਰ ਅਨਪੜ੍ਹ ਸੀ, ਪੜ੍ਹ ਨਹੀਂ ਸਕਦੀ ਸੀ। ਪੜੋਸੀ ਦੇ ਘਰ ਚਲੀ ਗਈ, ਕਹਿੰਦੀ, ਵੀਰ ਜੀ, ਇਹ ਚਿੱਠੀ ਪੜ੍ਹ ਕੇ ਸੁਣਾਉ ਤੇ ਉਹ ਪੜੋਸੀ ਚਿੱਠੀ ਪੜ੍ਹ ਕੇ ਸੁਣਾਂਦਾ ਹੈ। ਜਿਸ ਤਰ੍ਹਾਂ ਦੇ ਸੰਬੰਧ ਹੋਵਣ ਵੈਸੇ ਹੀ ਸੰਬੰਧਤ ਅਲਫ਼ਾਜ਼ ਲਿਖਣੇ ਪੈਂਦੇ ਹਨ। ਭਰਾ, ਭਰਾ ਨੂੰ ਚਿੱਠੀ ਲਿਖੇ ਤਾਂ ਉਹ ਵੀਰ ਲਿਖੇਗਾ, ਪਿਤਾ ਪੁੱਤਰ ਨੂੰ ਚਿੱਠੀ ਲਿਖੇਗਾ ਤਾਂ ਪੁੱਤਰ ਸੰਬੋਧਨ ਕਰੇਗਾ ਅਤੇ ਪੁੱਤਰ ਪਿਤਾ ਨੂੰ ਚਿੱਠੀ ਲਿਖੇ ਤਾਂ ਪਿਤਾ ਜੀ ਸੰਬੋਧਨ ਕਰ ਕੇ ਲਿਖੇਗਾ ਤੇ ਮਿੱਤਰ ਮਿੱਤਰ ਨੂੰ ਚਿੱਠੀ ਮਿਲੇਗਾ ਤਾਂ ਮਿੱਤਰ ਕਹਿ ਕੇ ਲਿਖੇਗਾ, ਇਸੇ ਤਰ੍ਹਾਂ ਪਤੀ ਪਤਨੀ ਨੂੰ ਚਿੱਠੀ ਲਿਖੇਗਾ ਤਾਂ ਪਤਨੀ ਕਰਕੇ ਸੰਬੋਧਨ ਕਰੇਗਾ ਤੇ ਇਹ ਚਿੱਠੀ ਜੋ ਪੜੋਸੀ ਪੜ੍ਹਨ ਲੱਗਾ ਹੈ, ਪਤੀ ਨੇ ਆਪਣੀ ਪਤਨੀ ਨੂੰ ਲਿੱਖੀ ਹੈ। ਪੜੋਸੀ ਪੜ੍ਹਦਾ ਹੈ- ਮੇਰੀ ਪਿਆਰੀ ਪਤਨੀ, ਉਹ ਹੁੰਗਾਰਾ ਭਰਦੀ ਹੈ। ਇਸ ਤਰ੍ਹਾਂ ਚਿੱਠੀ ਵਿਚ ਜਿਵੇਂ ਲਿਖਿਆ ਹੈ, ਪੜੋਸੀ ਪੜ੍ਹਦਾ ਹੈ, ਮੇਰੀ ਪਿਆਰੀ ਪਤਨੀ। ਇੰਨ੍ਹਾਂ ਅਖਰਾਂ ਨੂੰ ਉਹ ਸੁਣਦੀ ਹੈ ਤੇ ਹੁੰਗਾਰਾ ਵੀ ਭਰਦੀ ਜਾਂਦੀ ਹੈ। ਚਿੱਠੀ ਪੜ੍ਹਨ ਵਾਲੇ ਨੂੰ ਕਿਧਰੇ ਇਹ ਭੁਲੇਖਾ ਹੋ ਜਾਏ ਕਿ ਮੈਂ ਕਹਿ ਰਿਹਾ ਹਾਂ, ਮੇਰੀ ਪਤਨੀ, ਮੇਰੀ ਪਿਆਰੀ ਪਤਨੀ ਅਤੇ ਇਹ ਅੱਗੋਂ ਹੁੰਗਾਰਾ ਭਰ ਰਹੀ ਹੈ ਤਾਂ ਇਸ ਤੋਂ ਇਸਨੂੰ ਭੁਲੇਖਾ ਪੈ ਜਾਏ ਅਤੇ ਦਾਅਵਾ ਕਰੇ ਕਿ ਤੂੰ ਮੇਰੀ ਪਤਨੀ ਹੈਂ ਤੇ ਮੈਂ ਤੇਰਾ ਪਤੀ। ਜੇਕਰ ਚਿੱਠੀ ਪੜ੍ਹ ਕੇ ਪਤੀ ਹੋਣ ਦਾ ਦਾਅਵਾ ਕਰੇ, ਉਸ ਤੋਂ ਵੱਡਾ ਦੁਰਾਚਾਰੀ ਕੌਣ ਹੈ? ਉਸ ਤੋਂ ਵੱਡਾ ਗੁਨਾਹਗਾਰ ਕੋਈ ਨਹੀਂ। ਅਕਾਲ ਪੁਰਖ ਦੀ ਬਾਣੀ ਪੜ੍ਹ ਕੇ ਸੁਣਾਉਣ ਵਾਲਾ ਮਨੁੱਖ, ਗੁਰੂ ਨਾਨਕ ਦੀ ਬਾਣੀ ਪੜ੍ਹ ਕੇ ਸੁਣਾਉਣ ਵਾਲਾ ਮਨੁੱਖ ਗੁਰੂ ਹੋਣ ਦਾ ਦਾਅਵਾ ਕਰੇ, ਉਸ ਤੋਂ ਵੱਡਾ ਕੋਈ ਪਖੰਡੀ ਨਹੀਂ ਹੈ। ਗੁਰਬਾਣੀ ਸੁਣਾ ਰਿਹਾ ਹੈ, ਵਿਆਖਿਆ ਕਰ ਰਿਹਾ ਹੈ, ਅਗਲੇ ਹੁੰਗਾਰਾ ਭਰ ਰਹੇ ਹਨ, ਰਸ ਆ ਰਿਹਾ ਹੈ, ਅਨੰਦ ਆ

ਰਿਹਾ ਹੈ, ਪਰ ਚਿੱਠੀ ਕਿਸੇ ਹੋਰ ਦੀ ਹੈ, ਇਹ ਬਾਣੀ ਉਸ ਅਕਾਲ ਪੁਰਖ ਦੀ ਹੈ, ਉਸ ਤੋਂ ਆਈ ਹੈ। ਗੁਰਬਾਣੀ ਸੁਣਾ ਕੇ, ਗੁਰਬਾਣੀ ਦੀ ਵਿਆਖਿਆ ਕਰਕੇ ਤੇ ਗੁਰਬਾਣੀ ਦਾ ਹੀ ਕੀਰਤਨ ਕਰਕੇ ਫਿਰ ਗੁਰੂ ਅਸੀਂ ਹਾਂ। ਆਸਰਾ ਲੈਣਾ ਗੁਰਬਾਣੀ ਦਾ, ਪਰ ਗੁਰੂ ਅਸੀਂ ਹਾਂ। ਸ਼ੇਰ ਦੀ ਖੱਲ ਪਹਿਨ ਕੇ ਗਿਦੜ ਆਖੇ ਕਿ ਮੈਂ ਸ਼ੇਰ ਹਾਂ। ਸਹਾਰਾ ਗੁਰਬਾਣੀ ਦਾ ਹੀ ਲੈਂਦੇ ਹਨ, ਅਰਥ ਗੁਰਬਾਣੀ ਦੇ ਹੀ ਕਰਦੇ ਹਨ, ਪਰ ਗੁਰਬਾਣੀ ਨਾਲ ਜੋੜਨ ਦੀ ਬਜਾਇ ਜੋੜ ਆਪਣੇ ਨਾਲ ਹੀ ਲੈਂਦੇ ਹਨ। ਸੁਣਾਂਦੇ ਗੁਰਬਾਣੀ ਹਨ, ਪਰ ਗੁਰੂ ਆਪਣੇ ਆਪ ਨੂੰ ਕਹਿ ਰਹੇ ਹਨ। ਤੇਰਾ ਧੰਨਵਾਦ, ਤੂੰ ਪੜ੍ਹ ਕੇ ਸੁਣਾਇਆ, ਪਰ ਤੂੰ ਤੇ ਪਤੀ ਹੋਣ ਦਾ ਦਾਅਵਾ ਕਰ ਰਿਹਾ ਹੈਂ, ਗੁਰੂ ਹੋਣ ਦਾ ਦਾਅਵਾ ਕਰ ਰਿਹਾ ਹੈਂ। ਇਕ ਉਪਦੇਸ਼ਕ ਉਪਦੇਸ਼ ਕਰ ਰਿਹਾ ਹੈ, ਸਰੋਤੇ ਸੁਣ ਰਹੇ ਹਨ ਤਾਂ ਪ੍ਰਸ਼ਨ ਖੜਾ ਹੁੰਦਾ ਹੈ ਕਿ ਉਪਦੇਸ਼ ਨੂੰ ਹਿਰਦੇ ਵਿਚ ਵਸਾਉਣਾ ਹੈ ਕਿ ਉਪਦੇਸ਼ਕ ਨੂੰ? ਜੇਕਰ ਆਖੀਏ ਕਿ ਉਪਦੇਸ਼ਕ ਨੂੰ ਹਿਰਦੇ ਵਿਚ ਵਸਾਉਣਾ ਹੈ ਤਾਂ ਸੁਣਨ ਦੀ ਲੋੜ ਹੀ ਨਹੀਂ ਤੇ ਜੇ ਉਪਦੇਸ਼ ਨੂੰ ਹਿਰਦੇ ਵਿਚ ਵਸਾਉਣਾ ਹੈ ਤਾਂ ਉਪਦੇਸ਼ਕ ਆਪਣੇ ਆਪ ਦੂਜੇ ਦਰਜੇ ਵਿਚ ਆ ਜਾਂਦਾ ਹੈ ਤੇ ਗੱਲ ਤਾਂ ਸਾਰੀ ਉਪਦੇਸ਼ ਦੀ ਹੀ ਹੈ। ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਬਾਣੀ ਵਿਚ ਕਹਿੰਦੇ ਹਨ :-

*'ਸੁਨਿ ਉਪਦੇਸੁ ਹਿਰਦੈ ਬਸਾਵਹੁ॥*
*ਮਨ ਇਛੇ ਨਾਨਕ ਫਲ ਪਾਵਹੁ॥*



(ਅੰਗ ੨੯੩)

ਸੁਣ ਉਸ ਉਪਦੇਸ਼ ਨੂੰ, ਜੋ ਪਰਮਾਤਮਾ ਵਲੋਂ ਸੰਦੇਸ਼ ਦੇ ਰੂਪ ਵਿਚ ਆਇਆ ਹੈ। ਬਹੁਤ ਸੋਹਣਾ ਨਾਮ ਦਿੱਤਾ ਹੈ ਆਪਣੇ ਆਪ ਨੂੰ ਮੁਹੰਮਦ ਸਾਹਿਬ ਨੇ - ਪੈਗ਼ੰਬਰ, ਮੈਂ ਤਾਂ ਘਰ ਘਰ ਪੈਗ਼ਾਮ ਪਹੁੰਚਾਉਣ ਵਾਲਾ ਹਾਂ। ਜੈਸੇ ਪੋਸਟਮੈਨ ਘਰ ਘਰ ਚਿੱਠੀ ਪਹੁੰਚਾਉਂਦਾ ਹੈ, ਮੈਂ ਜਗਤ ਨੂੰ ਖ਼ੁਦਾ ਦਾ ਪੈਗ਼ਾਮ ਦੇਣਾ ਹੈ, ਪੋਸਟਮੈਨ ਹਾਂ। ਨਿਰਮਾਣਤਾ ਨਾਲ ਭਰਿਆ ਹੋਇਆ ਇਹ ਸ਼ਬਦ ਹੈ। ਗੁਰੂ ਗੋਬਿੰਦ ਸਿੰਘ ਜੀ ਵੀ ਕਹਿੰਦੇ ਹਨ:

*'ਜੋ ਨਿਜ ਪ੍ਰਭ ਮੋਸੋ ਕਹਾ ਸੋ ਕਹਿ ਹੋ ਜਗ ਮਾਹਿ॥'*

ਜੋ ਕੁਝ ਪ੍ਰਭੂ ਨੇ ਮੈਨੂੰ ਕਿਹਾ, ਸੋ ਮੈਂ ਜਗਤ ਨੂੰ ਕਹਿ ਰਿਹਾ ਹਾਂ। ਗੁਰੂ ਨਾਨਕ ਦੇਵ ਜੀ ਵੀ ਐਸਾ ਹੀ ਕਹਿ ਰਹੇ ਹਨ :

*'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥'*

ਇਸ ਤੋਂ ਇਹ ਗੱਲ ਸਪਸ਼ਟ ਹੋ ਗਈ ਕਿ ਅਵਤਾਰਾਂ ਕੋਲ ਪ੍ਰਮਾਤਮਾ ਦੀ ਚਿੱਠੀ ਹੁੰਦੀ ਹੈ, ਪਰਮਾਤਮਾ ਦੇ ਹੀ ਬੋਲ ਹੁੰਦੇ ਹਨ, ਪ੍ਰਮਾਤਮਾ ਦਾ ਦਿੱਤਾ ਹੋਇਆ ਸਿੱਧਾ ਗਿਆਨ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਬਾਣੀ ਵਿਚ ਇਸ ਤਰ੍ਹਾਂ ਵੀ ਕਹਿੰਦੇ ਹਨ ਕਿ ਮੈਂ ਤਾਂ ਕੁਝ ਨਹੀਂ ਜਾਣਦਾ, ਜੋ ਮੈਨੂੰ ਸੁਣਾਈ ਦਿੱਤਾ, ਜਗਤ ਨੂੰ ਕਹਿ ਰਿਹਾ ਹਾਂ :-

*'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥'*

(ਅੰਗ ੭੬੩)

ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ, ਉਹ ਸ਼ਬਦ ਦੇ ਰੂਪ ਵਿਚ ਗੁਰੂ ਹੈ, ਪਰ ਦੇਹਧਾਰੀ ਗੁਰੂ, ਸ਼ਬਦ ਨੂੰ ਗੁਰੂ ਮੰਨਣ ਨੂੰ ਤਿਆਰ ਨਹੀਂ, ਦੇਹੀ ਗੁਰੂ ਹੈ, ਅਸੀਂ ਹੀ ਗੁਰੂ ਹਾਂ। ਤੇ ਭੋਲੇ ਭਾਲੇ ਲੋਕ ਖ਼ਾਸ ਕਰਕੇ ਪਿੰਡਾਂ ਦੇ ਲੋਕ ਤਾਂ ਬਹੁਤ ਹੀ ਭੋਲੇ ਹਨ ਕਿਉਂਕਿ ਮੈਂ ਜਿਸ ਜਿਸ ਪਿੰਡ ਵਿਚ ਜਾਂਦਾ ਹਾਂ, ਲੋਕ ਇਨ੍ਹਾਂ ਦੇਹਧਾਰੀ ਗੁਰੂਆਂ ਦੇ ਮਗਰ ਬਹੁਤ ਲੱਗੇ ਹੋਏ ਹਨ। ਇਕ ਸੱਜਣ ਇਕ ਵਾਰ ਮੈਨੂੰ ਕਹਿਣ ਲੱਗਾ ਕਿ ਸਾਡੇ ਗੁਰੂ ਦੀ ਬੜੀ ਮਹਾਨਤਾ ਹੈ, ਤੁਸੀਂ ਭਾਵੇਂ ਜੋ ਮਰਜ਼ੀ ਕਹੋ। ਮੈਂ ਕਿਹਾ ਕੀ ਮਹਾਨਤਾ ਹੈ, ਇਕ ਅੱਧ ਮੈਨੂੰ ਵੀ ਦੱਸ। ਅੱਗੋਂ ਕਹਿਣ ਲੱਗਾ ਕਿ ਉਹ ਮੰਤਰ ਕੰਨਾਂ ਵਿਚ ਦਿੰਦੇ ਹਨ, ਗੁਪਤ ਦਿੰਦੇ ਹਨ। ਮੈਂ ਕਿਹਾ ਮੰਤਰ ਤਾਂ ਕੰਨ ਹੀ ਸੁਣਨਗੇ, ਕੋਈ ਮੂੰਹ ਮੱਥਾ ਥੋੜ੍ਹੀ ਸੁਣੇਗਾ, ਸ਼ਬਦ ਤਾਂ ਕੰਨ ਹੀ ਸੁਣਨਗੇ। ਕਹਿੰਦਾ ਹੈ, ਇਸ ਢੰਗ ਨਾਲ ਤਾਂ ਅਸੀਂ ਕਦੀ ਸੋਚਿਆ ਹੀ ਨਹੀਂ, ਤੇ ਮੈਂ ਕਿਹਾ ਜੇ ਸੋਚ ਲੈਂਦਾ ਤਾਂ ਤੂੰ ਰਾਧਾ ਸੁਆਮੀ ਬਨਣਾ ਸੀ, ਤੂੰ ਤੇ ਬੰਦਾ ਬਣ ਜਾਂਦਾ। ਇਹ ਤਾਂ ਦਿਮਾਗ਼ ਨੂੰ ਤਾਲੇ ਲਾਉ ਤੇ ਝੂਠ ਦੇ ਪੁਜਾਰੀ ਬਣ ਜਾਉ। ਇਕ ਹੋਰ ਸੱਜਣ ਨੇ ਜਦ ਕਿਹਾ ਕਿ ਮੰਤਰ ਕੰਨਾਂ ਵਿਚ ਦਿੰਦੇ ਹਨ ਤੇ ਅਨਾਹਦ ਦੀ ਧੁਨੀ ਵਜਣ ਲੱਗ ਪੈਂਦੀ ਹੈ ਤਾਂ ਮੈਂ ਉਸ ਨੂੰ ਪੁੱਛਿਆ ਕਿਆ ਵਾਕਈ ਹੀ ਤੇਰੇ ਕੰਨਾਂ ਵਿਚ ਅਨਾਹਦ ਦੀ ਧੁੰਨ ਗੂੰਜਣ ਲੱਗ ਪਈ? ਕਹਿੰਦਾ ਜਦੋਂ ਉਨ੍ਹਾਂ ਨੇ ਦੋ ਚਾਰ ਵਾਰ ਕੋਈ ਮੰਤਰ ਕੰਨਾਂ ਵਿਚ ਪੜ੍ਹਿਆ ਤੇ ਪੁੱਛਣ ਲੱਗੇ, ਤਾਂ ਕੰਨਾਂ ਵਿਚ ਐਵੇਂ ਹੀ ਸ਼ਾਂ ਸ਼ਾਂ ਜੋ ਹੋ ਰਹੀ ਸੀ, ਮੈਂ ਵੀ ਕਹਿ ਦਿੱਤਾ ਕਿ ਹਾਂ ਅਨਾਹਦ ਦੀ ਧੁੰਨ ਸੁਣਾਈ ਦੇ ਰਹੀ ਹੈ। ਦਿੱਲੀ ਦੀ ਰਾਮਲੀਲਾ ਗਰਾਊਂਡ ਵਿਚ ਇਕ ਡਿੰਭੀ ਗੁਰੂ ਦੀ ਪੂਜਾ ਕਰਨ ਵਾਲੇ ਅੰਧ-ਵਿਸ਼ਵਾਸੀਆਂ ਨੇ ਆਪਣੇ ਬਣਾਉਟੀ ਗੁਰੂ ਨੂੰ ਕਰੰਸੀ ਨੋਟਾਂ ਨਾਲ ਤੋਲਿਆ ਅਤੇ ਬੜਾ ਪ੍ਰਚਾਰ ਕੀਤਾ। ਉਨ੍ਹਾਂ ਦਾ ਹੀ ਮੰਨਣ ਵਾਲਾ ਇਕ ਅੰਧ-ਵਿਸ਼ਵਾਸੀ ਮੈਨੂੰ ਕਹਿਣ ਲੱਗਾ, ਦੇਖੋ ਸਾਡੇ ਗੁਰੂ ਦੀ ਮਹਿਮਾ, ਨੋਟਾਂ ਨਾਲ ਤੋਲੇ ਗਏ ਹਨ। ਮੈਂ ਪੁੱਛਿਆ, ਕਿੰਨੇ ਕੁ ਨੋਟ ਸਨ? ਕਹਿਣ ਲੱਗਾ, ਕੋਈ ਤੇਰ੍ਹਾਂ ਲੱਖ ਦੇ ਕਰੀਬ ਕਰੰਸੀ ਨੋਟ ਸਨ। ਮੈਂ ਉਸਨੂੰ ਫਿਰ ਜੁਆਬ ਦਿੱਤਾ, ਤੇਰੇ ਗੁਰੂ ਦੀ ਕੀਮਤ ਸਿਰਫ਼ ਤੇਰ੍ਹਾਂ ਲੱਖ ਰੁਪਏ? ਤਰਾਜ਼ੂ, ਤੱਕੜੀ ਇਸ ਵਾਸਤੇ ਬਣਾ ਦਿੱਤੀ ਗਈ ਕਿ ਦੋ ਪੱਲੜੇ ਬਰਾਬਰ ਕੀਤੇ ਜਾਣ। ਜਦ ਕਰੰਸੀ ਨੋਟਾਂ ਦਾ ਚਲਨ ਨਹੀਂ ਸੀ, ਉਦੋਂ ਵਸਤੂਆਂ ਦੇ ਬਦਲੇ ਵਸਤੂਆਂ ਦਿੱਤੀਆਂ ਜਾਂਦੀਆਂ ਸਨ। ਇਕ ਛਾਬੇ ਵਿਚ ਸਬਜ਼ੀ ਰੱਖ ਦਿੱਤੀ, ਦੂਜੇ ਛਾਬੇ ਵਿਚ ਫਲ ਰੱਖ ਦਿੱਤੇ। ਇਕ ਛਾਬੇ ਵਿਚ ਚਨੇ ਰਖ ਦਿੱਤੇ, ਦੂਜੇ ਛਾਬੇ ਵਿਚ ਕਣਕ। ਦੋਨੋਂ ਪਲੜੇ ਇਸ ਤਰ੍ਹਾਂ ਬਰਾਬਰ ਹੁੰਦੇ ਸਨ। ਮੈਂ ਕਿਹਾ, ਇਕ ਪਲੜੇ ਵਿਚ 13 ਲੱਖ ਨੋਟ, ਦੂਜੇ ਪਲੱੜੇ ਵਿਚ ਤੁਹਾਡਾ ਗੁਰੂ, ਦੋ ਪਲੜੇ ਬਰਾਬਰ ਹੋ ਗਏ, ਤੇਰੇ ਗੁਰੂ ਦੀ ਕੀਮਤ ਸਿਰਫ 13 ਲੱਖ। ਦੁਨੀਆਂ ਦੀਆਂ ਸਾਰੀ ਦੌਲਤ ਵੀ ਇਕੱਠੀ ਕਰੀਏ, ਗੁਰੂ ਗ੍ਰੰਥ ਸਾਹਿਬ ਦੀ ਇਕ ਪੰਗਤੀ ਦਾ ਵੀ ਮੁੱਲ ਨਹੀਂ, ਨਜ਼ਰਾਨਾ ਹੋ ਸਕਦਾ ਹੈ, ਮੁੱਲ ਨਹੀਂ। ਦੂਸਰੇ

ਸਾਰੀ ਦੁਨੀਆਂ ਵਿਚ ਜਿੱਥੇ ਜਿੱਥੇ ਵੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ, ਤੇ ਜੋ ਧਨ ਭੇਟਾ ਹੁੰਦਾ ਹੈ, ਇਕ ਦਿਨ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ, ਉਸਦੀ ਗਿਣਤੀ ਕਰਨੀ ਔਖੀ ਹੈ। ਦੂਸਰਾ ਜੋ ਆਪਣੇ ਆਪ ਨੂੰ ਤੁਲਵਾਣ 'ਤੇ ਰਾਜ਼ੀ ਹੋ ਸਕਦਾ ਹੈ, ਉਹ ਸੰਸਾਰੀ ਹੋ ਸਕਦਾ ਹੈ, ਧਨਵਾਨ ਹੋ ਸਕਦਾ ਹੈ, ਲੋਭੀ ਹੋ ਸਕਦਾ ਹੈ, ਕੋਈ ਰਾਜਨੀਤਕ ਹੋ ਸਕਦਾ ਹੈ, ਕਦੀ ਗੁਣਵਾਨ ਮਨੁੱਖ, ਰੱਬ ਨਾਲ ਜੁੜੀ ਹੋਈ ਆਤਮਾ ਨੇ ਆਪਣੇ ਆਪ ਨੂੰ ਧਨ ਨਾਲ ਨਹੀਂ ਤੁਲਵਾਇਆ। ਨਜ਼ਰਾਨੇ ਦੇ ਰੂਪ ਵਿਚ ਰੱਖਿਆ ਜਾ ਸਕਦਾ ਹੈ, ਕਦਮਾਂ ਵਿਚ ਰੱਖਿਆ ਜਾ ਸਕਦਾ ਹੈ, ਉਸ ਨੂੰ ਤੋਲਿਆ ਨਹੀਂ ਜਾ ਸਕਦਾ। ਧਨ ਉਸ ਦੀ ਬਰਾਬਰੀ ਨਹੀਂ ਕਰ ਸਕਦਾ। ਇਕ ਹੋਰ ਤਰਕ ਵੀ ਇਹ ਲੋਗ ਕਰਦੇ ਹਨ ਕਿ ਇਹ ਜੋ ਆਖਿਆ ਜਾਂਦਾ ਹੈ ਕਿ

*'ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥'*

ਖਾਲਸਾ ਤਾਂ ਉਹ ਹੈ ਜੋ ਜਾਗਤ ਜੋਤ ਨੂੰ ਮੰਨੇ ਪਰ ਸਾਰਾ ਜਗਤ ਕਾਗ਼ਜ਼ ਦੀ ਪੂਜਾ ਕਰ ਰਿਹਾ ਹੈ। ਪੱਥਰ ਜੜ੍ਹ ਹੈ, ਕਾਗ਼ਜ਼ ਜੜ੍ਹ ਹੈ। ਨਹੀਂ ਬੋਲਦਾ ਪੱਥਰ, ਨਹੀਂ ਬੋਲਦਾ ਕਾਗ਼ਜ਼। ਮੈਨੂੰ ਕਹਿਣ ਲੱਗੇ, ਕੀ ਤੁਸੀਂ ਐਸਾ ਸਪੱਸ਼ਟ ਕਰ ਸਕਦੇ ਹੋ ਕਿ ਕਾਗ਼ਜ਼ ਚੇਤਨ ਹੈ? ਮੈਂ ਆਖਿਆ, ਕਾਗ਼ਜ਼ ਚੇਤਨ ਹੈ, ਐਸਾ ਤਾਂ ਮੈਂ ਨਹੀਂ ਸਪਸ਼ਟ ਕਰ ਸਕਦਾ, ਪਰ ਅਸੀਂ ਕਾਗ਼ਜ਼ ਦੇ ਪੁਜਾਰੀ ਹਾਂ, ਐਸਾ ਤੁਹਾਡਾ ਕਹਿਣਾ ਗ਼ਲਤ ਹੈ। ਮੈਂ ਇਕ ਉਦਾਹਰਣ ਉਨ੍ਹਾਂ ਨੂੰ ਭਗਤ ਰਵਿਦਾਸ ਜੀ ਦੀ ਬਾਣੀ ਵਿਚੋਂ ਦਿੱਤੀ, ਭਗਤ ਜੀ ਫ਼ੁਰਮਾਉਂਦੇ ਹਨ :



*'ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥'*

ਪ੍ਰਾਚੀਨ ਜ਼ਮਾਨੇ ਵਿਚ ਕਾਗ਼ਜ਼ ਤਾੜੀ ਦੇ ਦਰੱਖ਼ਤ ਤੋਂ ਬਣਦਾ ਸੀ, ਅਤੇ ਪ੍ਰਾਚੀਨ ਗ੍ਰੰਥ ਉਸ ਕਾਗ਼ਜ਼ 'ਤੇ ਲਿਖੇ ਜਾਂਦੇ ਸਨ। ਇਹ ਕਾਗ਼ਜ਼ ਹੱਥਾਂ ਨਾਲ ਬਣਾਏ ਜਾਂਦੇ ਸਨ ਅਤੇ ਤਾੜੀ ਦੇ ਬੁਰਾਦੇ ਦੇ। ਸ਼ਾਸਤ੍ਰਕਾਰਾਂ ਨੇ ਤਾੜੀ ਦੇ ਦਰੱਖ਼ਤ ਨੂੰ ਅਪਵਿੱਤਰ ਆਖਿਆ ਹੈ, ਕਿਉਂਕਿ ਇਸ ਵਿਚੋਂ ਜੋ ਰਸ ਨਿਕਲਦਾ ਹੈ, ਉਸ ਵਿਚ ਸ਼ਰਾਬ ਵਰਗਾ ਹੀ ਨਸ਼ਾ ਹੈ, ਜਿਸ ਨੂੰ ਪੀ ਪੀ ਕੇ ਲੋਗ ਅਚੇਤ ਹੁੰਦੇ ਹਨ, ਇਸ ਵਾਸਤੇ ਧਾਰਮਿਕ ਵਿਦਵਾਨਾਂ ਨੇ ਅਪਵਿੱਤਰ ਆਖਿਆ ਹੈ। ਰਵਿਦਾਸ ਜੀ ਕਹਿੰਦੇ ਹਨ –

*'ਤਰ ਤਾਰਿ ਅਪਵਿਤ੍ਰ ਕਰ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥'*

(ਅੰਗ ੧੨੯੨)

ਜੇਕਰ ਤਾੜੀ ਦਾ ਦਰੱਖ਼ਤ ਅਪਵਿੱਤਰ ਹੈ, ਉਸ ਤੋਂ ਬਣਿਆ ਹੋਇਆ ਕਾਗ਼ਜ਼ ਵੀ ਅਪਵਿੱਤਰ ਹੈ, ਪਰ

*'ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥'*

ਜਦ ਭਗਵਾਨ ਦੀ ਮਹਿਮਾ, ਪਰਮਾਤਮਾ ਦਾ ਨਾਮ ਤੇ ਗਿਆਨ ਉਸ ਕਾਗ਼ਜ਼ ਉੱਤੇ ਲਿਖ ਦਿੱਤਾ ਜਾਂਦਾ ਹੈ, ਲੋਕੀਂ ਸਜਦਾ ਕਰਦੇ ਹਨ, ਮੱਥਾ ਟੇਕਦੇ ਹਨ। ਕਾਗ਼ਜ਼ ਨੂੰ ਮੱਥਾ

ਨਹੀਂ ਟੇਕਦੇ, ਕਾਗ਼ਜ਼ 'ਤੇ ਲਿਖੇ ਹੋਏ ਨਾਮ ਨੂੰ ਮੱਥਾ ਟੇਕਦੇ ਹਨ। ਅਸੀਂ ਅਖ਼ਬਾਰ ਪੜ੍ਹਦੇ ਹਾਂ, ਚੁੱਕ ਕੇ ਪਰ੍ਹੇ ਸੁੱਟ ਦਿੰਦੇ ਹਾਂ, ਅਨੇਕਾਂ ਕਿਤਾਬਾਂ ਨੂੰ ਪੜ੍ਹ ਕੇ ਇਕ ਪਾਸੇ ਰੱਖ ਦਿੰਦੇ ਹਾਂ। 1430 ਸਫ਼ਿਆਂ ਦੀ ਬੀੜ ਹੋਵੇ, ਜਿਸ ਵਿਚ ਅੱਖਰ ਇਕ ਵੀ ਨਾ ਲਿਖਿਆ ਹੋਵੇ, ਸਿਆਣਾ ਸਿੱਖ ਉਸ ਨੂੰ ਮੱਥਾ ਨਹੀਂ ਟੇਕੇਗਾ। ਭਾਵੇਂ ਪਾਲਕੀ ਵਿਚ ਪ੍ਰਕਾਸ਼ ਹੋਵੇ, ਕਿਉਂਕਿ ਸਿੱਖ ਉਨ੍ਹਾਂ ਅੱਖਰਾਂ ਦਾ ਪੁਜਾਰੀ ਹੈ, ਜਿਸ ਵਿਚ ਪਰਮਾਤਮਾ ਦਾ ਨਾਮ ਹੈ, ਪਰਮਾਤਮਾ ਦਾ ਗਿਆਨ ਹੈ, ਅਤੇ ਜਿਹੜਾ ਗਿਆਨ ਤੇ ਜਿਹੜੇ ਅੱਖਰ ਸਿੱਧੇ ਪ੍ਰਮਾਤਮਾ ਤੋਂ ਆਏ ਹਨ, ਈਸ਼ਵਰ ਤੋਂ ਆਏ ਹਨ। ਜਿਵੇਂ ਅੱਖਰ ਲਿਖੇ ਹੋਣ ਕਰਕੇ ਕਾਗ਼ਜ਼ ਦਾ ਸਨਮਾਨ ਹੈ, ਪੂਜਾ ਹੈ, ਵਾਸਤਵ ਵਿਚ ਉਹ ਅੱਖਰਾਂ ਦੀ, ਨਾਮ ਦੀ ਤੇ ਗਿਆਨ ਦੀ ਪੂਜਾ ਹੈ। ਗਿਆਨ ਸਦੀਵੀ ਹੈ, ਗੁਰੂ ਸਦੀਵੀ ਹੈ, ਪ੍ਰਮਾਤਮਾ ਸਦੀਵੀ ਹੈ। ਪ੍ਰਕਾਸ਼ ਦੇ ਰੂਪ ਵਿਚ ਜੋ ਪ੍ਰਮਾਤਮਾ ਹੈ, ਸ਼ਬਦ ਦੇ ਰੂਪ ਵਿਚ ਉਹ ਹੀ ਗੁਰੂ ਹੈ। ਸ਼ਬਦ ਦੇ ਰੂਪ ਵਿਚ ਜੋ ਗੁਰੂ ਹੈ, ਉਹ ਹੀ ਪ੍ਰਮਾਤਮਾ ਹੈ।

*'ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥'*

(ਅੰਗ ੧੧੪੨)

ਵਿਆਪਕ ਹੈ ਗੁਰੂ, ਵਿਆਪਕ ਹੈ ਪ੍ਰਮਾਤਮਾ। ਸ਼ਬਦ ਦੇ ਰੂਪ ਵਿਚ ਗੁਰੂ ਸਦਾ ਸੰਗ ਹੈ, ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਸਦਾ ਸੰਗ ਹੈ।



*'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥'*

ਇਕ ਗੱਲ ਪ੍ਰਤੱਖ ਹੈ, ਜੋ ਸਦਾ ਸੰਗ ਨਹੀਂ, ਪ੍ਰਮਾਤਮਾ ਨਹੀਂ। ਜੋ ਸਦਾ ਸੰਗ ਨਹੀਂ, ਗੁਰੂ ਨਹੀਂ। ਸਦਾ ਸੰਗ, ਮਨੁੱਖ ਨਾਲ ਪਰਿਵਾਰ ਨਹੀਂ ਹੁੰਦਾ, ਮਿੱਤਰ ਨਾਹੀਂ ਹੁੰਦੇ, ਧੀਆਂ ਪੁੱਤਰ, ਹੋਰ ਰਿਸ਼ਤੇਦਾਰ ਸਦਾ ਸੰਗ ਨਹੀਂ ਹੋ ਸਕਦੇ, ਪਰ,

*'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ'॥*

ਪਰਮਾਤਮਾ

*'ਸਦਾ ਅੰਗ ਸੰਗੇ ਅਭੰਗੰ ਬਿਭੂਤੇ॥'*

ਕਿਉਂਕਿ ਉਹ ਸਾਰੀਆਂ ਥਾਵਾਂ 'ਤੇ ਹੈ।

*'ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰ ਜੀਉ॥'*

(ਅੰਗ ੪੩੮)

ਜੋ ਦੇਹਧਾਰੀ ਗੁਰੂ ਨੂੰ ਮੰਨਦੇ ਹਨ, ਤੇ ਜੇ ਕੋਈ ਉਨ੍ਹਾਂ ਨੂੰ ਬਿਪਤਾ ਪੈ ਜਾਏ ਅਵੱਲ ਤਾਂ ਉਸ ਤਕ ਫ਼ਰਿਆਦ ਹੀ ਨਹੀਂ ਪਹੁੰਚਣੀ ਤੇ ਜੇ ਸਮਾਚਾਰ ਉਸ ਨੂੰ ਮਿਲ ਜਾਏ ਅਤੇ ਅਗਲਾ ਚੱਲਣ ਦੀ ਤਿਆਰੀ ਵੀ ਕਰ ਲਵੇ ਤਾਂ ਉਸ ਦੇ ਪਹੁੰਚਦਿਆਂ ਪਹੁੰਚਦਿਆਂ ਤਕ ਭਾਵੇਂ ਅਗਲੇ ਦਾ ਭੋਗ ਹੀ ਪੈ ਜਾਏ। ਦੇਹਧਾਰੀ ਗੁਰੂ ਇਕ ਜਗ੍ਹਾ 'ਤੇ ਹੋ ਸਕਦਾ ਹੈ, ਹਰ ਥਾਂ 'ਤੇ ਨਹੀਂ। ਇਕ ਮਨੁੱਖ ਇਕ ਸਮੇਂ ਵਿਚ ਇਕ ਥਾਂ 'ਤੇ ਤਾਂ ਹੋ ਸਕਦਾ ਹੈ, ਪਰ ਸਾਰੀਆਂ ਥਾਵਾਂ

'ਤੇ ਨਹੀਂ ਹੋ ਸਕਦਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜਿਸ ਦਿਨ ਹਰਿਮੰਦਰ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਕਰਵਾਇਆ ਸੀ, ਉਸ ਦਿਨ ਸੰਗਤਾਂ ਨੂੰ ਕਥਾ ਸਰਵਨ ਕਰਵਾਈ ਸੀ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ, ਗੁਰੂ ਅਰਜਨ ਦੇਵ ਜੀ ਦੇ ਖ਼ਿਆਲਾਂ ਨੂੰ, ਵੀਚਾਰਾਂ ਨੂੰ ਕਲਮ-ਬੰਦ ਕਰਦੇ ਹਨ। ਗੁਰੂ ਮਹਾਰਾਜ ਜੀ ਨੇ ਆਖਿਆ ਕਿ ਇਹ ਜੋ ਮੇਰਾ ਸਰੀਰ ਹੈ, ਇਹਦੇ ਤੁਸੀਂ ਸਾਰੀਆਂ ਥਾਵਾਂ 'ਤੇ ਦਰਸ਼ਨ ਨਹੀਂ ਕਰ ਸਕਦੇ। ਮੇਰਾ ਸਰੀਰ ਇਥੇ ਤਾਂ ਹੈ, ਪਰ ਦੂਜੀ ਤੀਜੀ ਥਾਵਾਂ 'ਤੇ ਇਕੋ ਸਮੇਂ ਨਹੀਂ ਹੈ। ਕਵੀ ਜੀ ਲਿਖਦੇ ਹਨ :-

*'ਸਤਿਗੁਰ ਕੈ ਸਰੀਰ ਹੈ ਜੋਊ, ਸਭ ਥਾਨ ਸਮੇਂ ਸਭ ਨਾ ਦਰਸੈ ਹੈਂ॥'*

ਕਿਉਂਕਿ ਸਰੀਰ ਵਿਆਪਕ ਨਹੀਂ ਹੈ ਤਾਂ ਮਹਾਰਾਜ ਨੇ ਉਥੇ ਹੁਕਮ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਦਾ ਦਿਲ ਤੇ ਦਿਮਾਗ਼ ਜਾਨਣਾ ਹੀ ਉੱਤਮ ਹੈ, ਕਿਉਂਕਿ ਇਹ ਸਭ ਕਾਲ ਰਹੇ ਹੈਂ। ਮੇਰਾ ਸਰੀਰ ਅੱਜ ਹੈ ਤੇ ਕਲ੍ਹ ਨਹੀਂ, ਫਿਰ ਹੋਰ ਗੁਰੂ ਲੱਭੋਗੇ, ਸਾਰੀ ਜ਼ਿੰਦਗੀ ਗੁਰੂਆਂ ਨੂੰ ਹੀ ਲੱਭਦੇ ਰਹੋਗੇ। ਹਰ ਸਮੇਂ ਰਹਿਣ ਵਾਲੇ ਹਨ ਗੁਰੂ ਗ੍ਰੰਥ ਸਾਹਿਬ ਜੀ। ਗੁਰੂ ਜੀ ਦੇ ਵਿਚਾਰਾਂ ਨੂੰ ਕਵੀ ਜੀ ਇੰਝ ਬਿਆਨ ਕਰਦੇ ਹਨ :



*'ਗ੍ਰੰਥ ਰਿਦਾ ਗੁਰ ਕੋ ਇਹੋ ਜਾਨੋਂ, ਉਤਮ ਹੈ ਸਭ ਕਾਲ ਰਹੇ ਹੈਂ॥'*

ਅਗਲੀ ਪੰਕਤੀ ਵਿਚ ਸਾਫ਼ ਹੁਕਮ ਕਰ ਦਿੱਤਾ ਹੈ:

*'ਮੇਰੇ ਸਰੀਰ ਤੇ ਯਾ ਤੇ ਹੈਂ ਦੀਰਘ,*
*ਸਾਹਿਬ ਜਾਨ ਅਦਾਇਬ ਕਹੇ ਹੈਂ॥'*

ਭਾਵ ਮੇਰੇ ਸਰੀਰ ਤੋਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੱਡਾ ਕਰਕੇ ਜਾਨਣਾ, ਕਿਉਂਕਿ ਮੈਂ ਆਪ ਇਸ ਗ੍ਰੰਥ ਨੂੰ ਮੱਥਾ ਟੇਕਦਾ ਹਾਂ, ਸਜਦਾ ਕਰਦਾ ਹਾਂ। ਸੋ ਜਿਸ ਸ਼ਬਦ ਨੂੰ ਗੁਰੂ ਅਰਜਨ ਦੇਵ ਜੀ ਮੱਥਾ ਟੇਕਦੇ ਹਨ, ਜੋ ਰੱਬੀ ਕਲਾਮ ਆਪ ਜੀ ਨੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਸਨ, ਉਨ੍ਹਾਂ ਨੂੰ ਆਪ ਸਜਦਾ ਕਰਦੇ ਹਨ, ਜਿਸ ਕਲਾਮ ਨੂੰ ਗੁਰੂ ਨਾਨਕ ਸਾਹਿਬ ਵੀ ਗੁਰੂ ਕਹਿੰਦੇ ਹਨ :-

*'ਸਬਦੁ ਗੁਰੂ ਸੁਰਤਿ ਧੁਨਿ ਚੇਲਾ॥'*

ਜਿਸ ਬਾਣੀ ਨੂੰ ਗੁਰੂ ਰਾਮਦਾਸ ਜੀ ਵੀ ਗੁਰੂ ਕਹਿ ਰਹੇ ਹਨ 'ਬਾਣੀ ਗੁਰੂ ਗੁਰੂ ਹੈ ਬਾਣੀ' ਇਸ ਬਾਣੀ ਨੂੰ ਅਗਾਂਹ ਚਲ ਕੇ ਪੂਰੀ ਰਸਮ ਤੇ ਮਰਯਾਦਾ ਨਾਲ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ ਬਖ਼ਸ਼ੀ, ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਿਆ ਤੇ ਪ੍ਰਕਰਮਾਂ ਕੀਤੀ ਤੇ ਕਿਹਾ :-

*'ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਯੋ ਗ੍ਰੰਥ'॥*



# ਗਲੀਏ ਚਿਕੜੁ ਦੂਰਿ ਘਰੁ

ਇਕ ਮਾਰਗ ਐਸਾ ਹੈ, ਜਿਸ 'ਤੇ ਸਾਡਾ ਸਰੀਰ ਚਲਦਾ ਹੈ। ਇਕ ਮਾਰਗ ਐਸਾ ਹੈ ਜਿਸ 'ਤੇ ਸਾਡੀ ਸੁਰਤ ਚਲਦੀ ਹੈ। ਸੁਰਤ ਨੂੰ ਇੰਦਰੀਆਂ ਦੀਆਂ ਗਲੀਆਂ ਵਿਚੋਂ ਲੰਘਣਾ ਪੈਂਦਾ ਹੈ। ਜਦ ਵੀ ਧਿਆਨ ਕਿਸੇ ਇੰਦਰੇ ਨਾਲ ਸਮਿਲਿਤ ਹੁੰਦਾ ਹੈ ਉਦੋਂ ਹੀ ਉਹੋ ਇੰਦਰਾ ਸਹੀ ਕੰਮ ਕਰਦਾ ਹੈ। ਪਰ ਇਨ੍ਹਾਂ ਇੰਦਰੀਆਂ ਦੀਆਂ ਗਲੀਆਂ ਵਿਚ ਤਾਂ ਬਹੁਤ ਹੀ ਚਿੱਕੜ ਭਰਿਆ ਪਿਆ ਹੈ। ਜਿਸ ਵਿਚੋਂ ਲੰਘਣਾ ਬਹੁਤ ਔਖਾ ਹੈ। ਸਦੀਆਂ ਪਹਿਲੇ ਵੀ ਇਨ੍ਹਾਂ ਗਲੀਆਂ ਵਿਚੋਂ ਲੰਘਣਾ ਔਖਾ ਸੀ, ਅੱਜ ਉਸ ਤੋਂ ਵੀ ਜ਼ਿਆਦਾ ਔਖਾ ਹੈ। ਸਮੇਂ ਦੇ ਬਹਾਉ ਨਾਲ ਇਹ ਚਿੱਕੜ ਵਧਿਆ ਹੈ ਅਤੇ ਵਧਦਾ ਹੀ ਜਾ ਰਿਹਾ ਹੈ। ਕਾਸ਼, ਇਹ ਚਿੱਕੜ ਬਾਹਰ ਹੁੰਦਾ ਤਾਂ ਇਸ ਬਾਹਰ ਦੇ ਚਿੱਕੜ ਵਿਚੋਂ ਪਾਰ ਹੋਣ ਲਈ ਅੱਜ ਦੇ ਵਿਗਿਆਨਕ ਯੁਗ ਵਿਚ ਕੋਈ ਕਠਿਨਾਈ ਨਹੀਂ ਸੀ। ਅੱਖਾਂ ਵਿਚ ਪਰ-ਤਨ, ਪਰ-ਧਨ ਦਾ ਚਿੱਕੜ ਹੈ, ਕੰਨਾਂ ਵਿਚ ਪਰ-ਨਿੰਦਾ, ਚੁਗਲੀ ਤੇ ਆਪਣੀ ਉਪਮਾ ਸੁਨਣ ਦਾ ਚਿੱਕੜ ਹੈ। ਰਸਨਾ ਵਿਚ ਤਰ੍ਹਾਂ ਤਰ੍ਹਾਂ ਦੇ ਪਦਾਰਥਾਂ ਦੇ ਸੁਆਦ ਦੀ ਲਾਲਸਾ ਤੇ ਮਿਥਿਆ ਬੋਲਣ ਦਾ ਚਿੱਕੜ ਹੈ। ਖਲੜੀ ਵਿਚ ਸਪਰਸ਼ਤਾ ਤੇ ਨਾਸਿਕਾ ਗੰਧ ਸੁਗੰਧ ਦੇ ਚਿੱਕੜ ਨਾਲ ਭਰੀ ਪਈ ਹੈ। ਇਨ੍ਹਾਂ ਗਲੀਆਂ ਵਿਚ ਸਮੇਂ ਦੇ ਗੇੜ ਨਾਲ ਚਿੱਕੜ ਵਧਦਾ ਹੀ ਜਾ ਰਿਹਾ ਹੈ ਤੇ ਇਨ੍ਹਾਂ ਗਲੀਆਂ ਨੂੰ ਸਾਫ਼ ਕਰਨਾ ਦਿਨੋ ਦਿਨ ਔਖਾ ਹੁੰਦਾ ਜਾ ਰਿਹਾ ਹੈ, ਪਰ ਸਤਸੰਗ ਦੇ ਪ੍ਰਤਾਪ ਕਰਕੇ ਅੰਦਰ ਪ੍ਰਭੂ ਮਿਲਣ ਦੀ ਤਾਂਘ ਹੈ। ਤੜਪ ਚਲਣ 'ਤੇ ਮਜਬੂਰ ਕਰਦੀ ਹੈ, ਪਰ ਚਲਦਿਆਂ ਸੁਰਤ ਚਿੱਕੜ ਨਾਲ ਭਰਦੀ ਹੈ :-

*'ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥*
*ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥'*

(ਅੰਗ ੧੩੭੯)

ਪ੍ਰਭੂ ਦਾ ਘਰ ਦੂਰ ਹੈ, ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ। *'ਚਲਾ ਤ ਭਿਜੈ ਕੰਬਲੀ'* ਵਾਕਿਆ ਚਲਣ ਨਾਲ ਸੁਰਤ ਚਿੱਕੜ ਨਾਲ ਲਿਬੜੇਗੀ। ਪ੍ਰਭੂ ਨਾਮ ਦਾ ਜਾਪ ਕਰਨਾ ਚਲਣਾ ਹੈ, ਪਰ ਜਾਪ ਕਰਨ ਲਗਿਆ ਤਾਂ ਪਰ-ਤਨ, ਪਰ-ਧਨ ਤੇ ਸਮਸਤ ਇੰਦਰੀਆਂ ਦਾ ਚਿੱਕੜ ਸਾਹਮਣੇ ਆ ਜਾਂਦਾ ਹੈ ਤੇ ਧਿਆਨ ਉਸ ਵਿਚ ਲਿਬੜ ਕੇ ਰਹਿ ਜਾਂਦਾ ਹੈ। ਇਹ ਬਹੁਤ ਵੱਡੀ ਸਚਾਈ ਹੈ ਕਿ ਜਦ ਵੀ ਮਨੁੱਖ ਨਿਰੰਕਾਰ ਨੂੰ ਯਾਦ ਕਰਨਾ ਚਾਹੁੰਦਾ ਹੈ ਤਾਂ

ਸੰਸਾਰ ਦੀ ਯਾਦ ਆਉਂਦੀ ਹੈ। ਪ੍ਰਮਾਤਮਾ ਨੂੰ ਚੇਤੇ ਕਰਨ ਬੈਠਿਆਂ ਪਦਾਰਥ ਚੇਤੇ ਆਂਵਦੇ ਹਨ। ਸੰਸਾਰਕ ਪਦਾਰਥਾਂ ਦੀਆਂ ਵਾਸ਼ਨਾਵਾਂ ਦਾ ਇਤਨਾ ਪ੍ਰਬਲ ਚਿੱਕੜ ਹੈ ਕਿ ਸੁਰਤ ਫਸ ਕੇ ਹੀ ਰਹਿ ਜਾਂਦੀ ਹੈ। ਕਈ ਜਗਿਆਸੂਆਂ ਨੇ ਮੈਨੂੰ ਕਿਹਾ ਕਿ ਮਸਕੀਨ ਜੀ, ਅੱਗੇ ਪਿੱਛੇ ਤੇ ਅਸੀਂ ਠੀਕ ਹੁੰਦੇ ਹਾਂ ਪਰ ਜਦੋਂ ਵੀ ਸਿਮਰਨ ਕਰਨ ਬੈਠੀਏ, ਪਾਠ ਕਰਨ ਬੈਠੀਏ ਤਾਂ ਗ਼ਲਤ ਫੁਰਨੇ, ਗ਼ਲਤ ਵਿਚਾਰ ਚਲਣ ਲੱਗ ਪੈਂਦੇ ਹਨ। ਮੈਂ ਉਨ੍ਹਾਂ ਨੂੰ ਕਹਿੰਦਾ ਹੁੰਦਾ ਹਾਂ ਕਿ ਅੱਗੇ ਪਿੱਛੇ ਵੀ ਠੀਕ ਨਹੀਂ ਹੁੰਦੇ। ਵਾਸਤਵਿਕ ਵਿਚ ਪਹਿਲੇ ਅਸੀਂ ਰੁਕੇ ਹੁੰਦੇ ਹਾਂ, ਇਸ ਵਾਸਤੇ ਚਿੱਕੜ ਵਿਘਨਕਾਰੀ ਪ੍ਰਤੀਤ ਨਹੀਂ ਹੁੰਦਾ, ਚਲਣ 'ਤੇ ਹੀ ਪਤਾ ਚਲਦਾ ਹੈ ਕਿ ਇਨ੍ਹਾਂ ਗਲੀਆਂ ਵਿਚੋਂ ਲੰਘਣਾ ਬਹੁਤ ਔਖਾ ਹੈ। ਜੋ ਚਲਿਆ ਹੀ ਨਹੀਂ ਹੈ, ਉਹ ਇਸ ਮਾਰਗ ਦੀਆਂ ਔਕੜਾਂ ਨੂੰ ਨਹੀਂ ਸਮਝ ਸਕਦਾ। ਹਰ ਜਗਿਆਸੂ ਨੇ ਇਨ੍ਹਾਂ ਔਕੜਾਂ ਦਾ ਰੋਣਾ ਰੋਇਆ ਹੈ। ਜਪਣਾ ਔਖਾ ਹੋ ਜਾਂਦਾ ਹੈ। ਬਾਣੀ ਪੜ੍ਹਨੀ ਸੁਣਨੀ ਔਖੀ ਹੋ ਜਾਂਦੀ ਹੈ,

*'ਆਖਣਿ ਅਉਖਾ ਸਾਚਾ ਨਾਉ॥'*

ਇਥੇ ਹੁਣ ਇਕ ਦਲੇਰੀ ਕਰਨੀ ਪਵੇਗੀ। ਦ੍ਰਿੜ੍ਹ ਸੰਕਲਪ ਕਰ ਲਿਆ ਜਾਵੇ ਕਿ ਜਪਣਾ ਹੀ ਹੈ, ਸਿਮਰਨ ਕਰਨਾ ਹੀ ਹੈ, ਬਾਣੀ ਪੜ੍ਹਨੀ ਹੀ ਹੈ, ਚਾਹੇ ਨਿਰੰਕਾਰ ਨਾ ਵੀ ਯਾਦ ਆਵੇ, ਸੰਸਾਰ ਹੀ ਯਾਦ ਆਵੇ, ਪਦਾਰਥ ਹੀ ਯਾਦ ਆਵਨ। ਭਾਵੇਂ ਕਰਤਾਰ ਨੂੰ ਯਾਦ ਕਰਦਿਆਂ ਵਿਕਾਰ ਯਾਦ ਆਵਣ ਤਾਂ ਵੀ ਰੁਕਨਾ ਨਹੀਂ ਹੈ। ਚਲਣਾ ਹੈ, ਜਪਣਾ ਹੈ, ਚਾਹੇ ਸੁਰਤ ਵਿਕਾਰਾਂ ਦੇ ਚਿੱਕੜ ਵਿਚ ਲਿਬੜੇ, ਰੁਕਣਾ ਨਹੀਂ

*'ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥'*

ਇਸ ਤਰ੍ਹਾਂ ਚਲਦੇ ਚਲਦੇ ਇਨ੍ਹਾਂ ਚਿੱਕੜ ਭਰੀਆਂ ਗਲੀਆਂ ਵਿਚੋਂ ਨਿਕਲ ਜਾਈਦਾ ਹੈ। ਜਪਦਿਆਂ ਜਪਦਿਆਂ ਇਕ ਦਿਨ ਪਦਾਰਥਾਂ ਦੀ ਥਾਂ ਤੇ ਪ੍ਰਮਾਤਮਾ ਚੇਤੇ ਆਵਨ ਲੱਗ ਪੈਂਦਾ ਹੈ। ਵਿਕਾਰਾਂ ਦਾ ਚਿੰਤਨ ਥੱਕ ਜਾਂਦਾ ਹੈ ਤੇ ਨਿਰੰਕਾਰ ਦਾ ਚਿੰਤਨ ਚਲ ਪੈਂਦਾ ਹੈ। ਪ੍ਰਮਾਤਮਾ ਅੱਗੇ ਨਾਲ ਨਾਲ ਅਰਦਾਸ ਕਰਦੇ ਰਹੋ। ਚਲਣਾ ਨਾ ਛੱਡੋ, ਜਪ ਜਾਰੀ ਰੱਖੋ ਤੇ ਫਿਰ ਇਕ ਦਿਨ ਗੁਰੂ ਕ੍ਰਿਪਾ ਸਦਕਾ ਅਚਾਨਕ ਇਹ ਘਟਨਾ ਘਟ ਜਾਂਦੀ ਹੈ, ਪ੍ਰਭੂ ਸਿਮਰਨ ਦੀ ਰੌਂ ਚਲ ਪੈਂਦੀ ਹੈ, ਵਿਸ਼ੇ ਵਾਸ਼ਨਾ ਦੀ ਥਾਂ ਤੇ ਪ੍ਰਭੂ ਸਿਮਰਨ ਚਲ ਪੈਂਦਾ ਹੈ, ਪਰ ਹਿੰਮਤ ਦੀ ਲੋੜ ਹੈ। ਇਨ੍ਹਾਂ ਚਿਕੜਾਂ ਵਿਚੋਂ ਲੰਘਣ ਲਈ ਪੁਖ਼ਤਾ ਇਰਾਦਾ, ਦ੍ਰਿੜ੍ਹ ਸਕੰਲਪ ਕਰਕੇ ਚਲਦੇ ਰਹੀਏ, ਚਲਦੇ ਰਹੀਏ, ਭਾਵੇਂ ਕੰਬਲੀ ਚਿੱਕੜ ਨਾਲ ਲਿਬੜਦੀ ਹੈ ਤਾਂ ਕੋਈ ਪਰਵਾਹ ਨਹੀਂ। ਭਾਵੇਂ ਧਿਆਨ ਪਰ-ਤਨ, ਪਰ-ਧਨ ਤੇ ਪਦਾਰਥਾਂ ਵੱਲ ਜਾ ਰਿਹਾ ਹੈ, ਕੋਈ ਗਲ ਨਹੀਂ, ਅਰਦਾਸ ਕਰਦੇ ਰਹੋ, ਜਪਦੇ ਰਹੋ, ਚਲਦੇ ਰਹੋ, ਇਕ ਦਿਨ ਗੁਰੂ ਕ੍ਰਿਪਾ ਸਦਕਾ ਪਹੁੰਚ ਜਾਵੋਗੇ। ਚਿੱਕੜ ਦੀ ਦਲਦਲ ਵਿਚੋਂ ਬਚਣ ਦਾ, ਨਿਕਲਣ ਦਾ ਇਕ ਰਸਤਾ ਹੈ, ਆਦਮੀ ਲੇਟ ਜਾਵੇ ਤਾਂ ਦਲਦਲ ਵਿਚ ਫਸਣ ਤੋਂ ਬਚ ਜਾਂਦਾ ਹੈ। ਜੇ ਜ਼ੋਰ ਨਾਲ

ਹੱਥ ਪੈਰ ਮਾਰੀਏ ਤਾਂ ਦਲਦਲ ਆਪਣੇ ਵਿਚ ਗ਼ਰਕ ਕਰ ਲੈਂਦੀ ਹੈ। ਗੁਰੂ ਅੱਗੇ ਢਹਿ ਪਈਏ, ਅਰਦਾਸ ਕਰਦੇ ਰਹੀਏ ਤੇ ਗੁਰੂ ਜੀ ਕ੍ਰਿਪਾ ਕਰਨਗੇ ਇਸ ਚਿਕੜ ਵਿਚੋਂ, ਦਲਦਲ ਵਿਚੋਂ ਕੱਢ ਦੇਣਗੇ, ਬਚਾ ਲੈਣਗੇ। ਇਸ ਚਿਕੜ ਤੋਂ, ਦਲਦਲ ਤੋਂ ਪਾਰ ਕਰ ਦੇਣਗੇ ਤੇ ਪਾਰ ਪਹੁੰਚ ਪ੍ਰਭੂ ਦਾ ਮਿਲਾਪ ਹਾਸਿਲ ਹੋ ਜਾਵੇਗਾ। ਨੇਹੁੰ ਹੋਰ ਪੁਖ਼ਤਾ ਹੋ ਜਾਵੇਗਾ, ਜਿਹੜਾ ਕਦੇ ਟੁੱਟਦਾ ਨਹੀਂ ਹੈ।

*'ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥'*



# ਕਰਮ II

## (ਦੁੱਖ-ਸੁੱਖ ਦਾ ਬੀਜ ਕਰਮ)

ਕਰਮ ਦੀ ਜ਼ਿਮੇਵਾਰੀ ਸਿਰਫ਼ ਮਨੁੱਖ 'ਤੇ ਲਾਗੂ ਹੁੰਦੀ ਹੈ, ਕਿਉਂਕਿ ਮਨੁੱਖ ਇਕ ਸਮਝਦਾਰ ਪ੍ਰਾਣੀ ਹੈ। ਪਸ਼ੂ ਸਮਝ ਤੋਂ ਹੀਣਾ ਹੈ। ਉਸ ਤੋਂ ਜੋ ਕੁਝ ਵੀ ਹੁੰਦਾ ਹੈ ਪ੍ਰਕਿਰਤੀ ਕਰਾਉਂਦੀ ਹੈ। ਮਨੁੱਖ ਜੋ ਕੁਝ ਵੀ ਕਰਦਾ ਹੈ, ਆਪਣੀ ਬੁੱਧ ਅਨੁਸਾਰ ਕਰਦਾ ਹੈ। ਜਦ ਕਰਮ ਦਾ ਕਰਤਾ ਇਹੀ ਹੈ ਤਾਂ ਫਿਰ ਭੋਗਤਾ ਵੀ ਇਹੀ ਹੈ। ਕਰਮ ਬੀਜ ਹੈ, ਦੁੱਖ ਸੁੱਖ ਫਲ ਹਨ। ਜੀਵਨ ਦੇ ਬ੍ਰਿਖ ਦੇ ਉਪਰ ਦੁੱਖਾਂ ਦੇ ਫਲਾਂ ਨੂੰ ਦੇਖ ਕੇ ਇਹ ਕਹਿਣਾ ਪਏਗਾ ਕਿ ਬੀਜ ਗਲਤ ਬੋਇ ਗਏ ਹਨ। ਗ਼ਲਤ ਬੀਜ ਦੁੱਖ ਹੀ ਪੈਦਾ ਕਰੇਗਾ। ਇਸੇ ਵਿਸ਼ੇ ਦਾ ਗੁਰਬਾਣੀ ਅਨੁਸਾਰ ਖੁਲਾਸਾ ਕਰ ਰਿਹਾ ਹਾਂ ਤਾਂਕਿ ਮਨੁੱਖ ਸਹੀ ਬੀਜ ਬੀਜ ਕੇ ਸੁੱਖਾਂ ਦਾ ਫਲ ਪ੍ਰਾਪਤ ਕਰ ਸਕੇ।



ਧਰਮ ਦੀ ਦੁਨੀਆਂ ਵਿਚ ਕਰਮ ਦੀ ਬਹੁਤ ਵੱਡੀ ਚਰਚਾ ਹੈ। ਆਪਾਂ ਇਸ ਨੂੰ ਹੀ ਪੜ੍ਹਨ ਤੇ ਸਮਝਣ ਦੀ ਕੋਸ਼ਿਸ਼ ਕਰਦੇ ਹਾਂ।

*'ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥'*

ਉਹ ਪ੍ਰਭੂ ਸੱਚਾ ਹੈ, ਉਸ ਦਾ ਦਰਬਾਰ ਸੱਚਾ ਹੈ, ਉਸ ਦਾ ਨਿਆਉਂ ਸੱਚਾ ਹੈ। ਉਸ ਤੋਂ ਕੋਈ ਬੇਇਨਸਾਫ਼ੀ ਨਹੀਂ ਹੁੰਦੀ। ਕੋਈ ਦਬਾਉ ਪਾ ਕੇ ਉਸ ਦਾ ਫ਼ੈਸਲਾ ਨਹੀਂ ਬਦਲਾਇਆ ਜਾ ਸਕਦਾ। ਕੁਝ ਲਾਲਚ ਦੇ ਕੇ ਉਸ ਦੀ ਕਲਮ ਤੋੜੀ ਨਹੀਂ ਜਾ ਸਕਦੀ। ਕੋਈ ਹੋਰ ਕਿਸੇ ਪ੍ਰਕਾਰ ਦਾ ਲੋਭ-ਲਾਲਚ ਰੱਖ ਕੇ ਉਸ ਦੇ ਫ਼ੈਸਲੇ ਨੂੰ, ਉਸਦੇ ਇਰਾਦੇ ਨੂੰ, ਨਾ ਮੋੜਿਆ ਜਾ ਸਕਦਾ ਹੈ, ਨਾ ਤੋੜਿਆ ਜਾ ਸਕਦਾ ਹੈ। ਇਸ ਵਾਸਤੇ ਕਹਿੰਦੇ ਹਨ, ਉਹ ਅਟੱਲ ਹੈ, ਉਸਦਾ ਨਿਆਉਂ ਅਟੱਲ ਹੈ। ਉਹ ਆਪ ਸੱਚਾ ਹੈ, ਉਸਦਾ ਨਿਆਉਂ ਸੱਚਾ ਹੈ। ਬਾਕੀ ਦੁਨੀਆਂ ਬਾਰੇ ਤਾਂ ਮੇਰੀ ਪੂਰੀ ਜਾਣਕਾਰੀ ਨਹੀਂ, ਪਰ ਭਾਰਤ ਬਾਰੇ ਮੇਰੀ ਜਾਣਕਾਰੀ ਹੈ। ਉਥੇ ਤਾਂ ਜੇ ਪੈਸੇ ਹਨ ਤਾਂ ਇਨਸਾਫ਼ ਖ਼ਰੀਦ ਲਉ, ਜੇਕਰ ਤਾਕਤ ਹੈ ਤਾਂ ਇਨਸਾਫ਼ ਖੋਹ ਲਉ। ਜੇ ਤਾਕਤ ਨਹੀਂ ਹੈ ਇਨਸਾਫ਼ ਖੋਹਣ ਦੀ ਤੇ ਪੈਸਾ ਨਹੀਂ ਹੈ ਇਨਸਾਫ਼ ਖ਼ਰੀਦਣ ਲਈ, ਤਾਂ ਇਨਸਾਫ਼ ਮੁਫ਼ਤ ਵਿਚ ਉਥੇ ਕਿਸੇ ਨੂੰ ਨਹੀਂ ਮਿਲਦਾ। ਹੈ ਤਾਂ ਬਹੁਤ ਸਾਰੇ ਦੇਸ਼ ਹੀ ਇਸ ਤਰ੍ਹਾਂ। ਐਵੇਂ ਨਾਂ ਦੀ ਹੀ ਹੁੰਦੀ ਏ ਅਦਾਲਤ। ਅਦਲ ਕਿੱਥੇ ਮਿਲਦਾ ਹੈ? ਇਨਸਾਫ਼ ਕਿੱਥੇ ਮਿਲਦਾ ਹੈ?

*'ਸਚਾ ਆਪਿ ਸਚਾ ਦਰਬਾਰੁ॥'*

ਪ੍ਰਮਾਤਮਾ ਆਪ ਸੱਚਾ ਹੈ, ਉਸ ਦਾ ਦਰਬਾਰ ਸੱਚਾ ਹੈ। ਉਸਦੇ ਦਰਬਾਰ ਵਿਚ ਕੀ ਹੁੰਦਾ ਹੈ?

*'ਕਰਮੀ ਕਰਮੀ ਹੋਇ ਵੀਚਾਰੁ॥'*

ਉਸ ਦੇ ਦਰਬਾਰ ਵਿਚ ਕਰਮਾਂ ਦੀ ਵਿਚਾਰ ਹੁੰਦੀ ਹੈ। ਮਨੁੱਖ ਦੀ ਸ਼ਕਲ-ਸੂਰਤ ਦੀ ਨਹੀਂ, ਮਨੁੱਖ ਦੇ ਕਰਮਾਂ ਦੀ ਵਿਚਾਰ ਹੁੰਦੀ ਹੈ।

ਇਸ ਵਿਚਾਰ ਨੂੰ ਮੈਂ ਅੱਗੇ ਤੋਰਾਂ। ਜਿਸ ਧਰਤੀ ਉੱਤੇ ਅਸੀਂ ਰਹਿੰਦੇ ਹਾਂ, ਦੋ ਤਰ੍ਹਾਂ ਦੀ ਦੁਨੀਆਂ ਧਰਮ ਨੇ ਮੰਨੀ ਹੈ। ਇਕ ਹੈ ਭੋਗ ਭੂਮੀ ਤੇ ਦੂਜੀ ਹੈ ਕਰਮ ਭੂਮੀ। ਇਕ ਉਹ ਜੀਵ ਹਨ ਜੋ ਕੇਵਲ ਜੀਵਨ ਬਤੀਤ ਕਰਨ ਲਈ ਹੀ ਆਏ ਹਨ। ਸੌਂ ਲੈਣਾ ਤੇ ਸਰੀਰ ਦੀਆਂ ਜ਼ਰੂਰਤਾਂ ਦੀ ਪੂਰਤੀ ਕਰ ਲੈਣੀ, ਬੱਸ ਪਸ਼ੂ ਜਗਤ। ਮਨੁੱਖ ਨੂੰ ਆਖਿਆ ਗਿਆ ਹੈ, ਇਹ ਭੋਗ ਭੂਮੀ ਦੇ ਨਾਲ-ਨਾਲ ਕਰਮ ਭੂਮੀ ਹੈ। ਇਹ ਭੋਗਣ ਦੇ ਨਾਲ-ਨਾਲ ਕੁਝ ਕਰਨ ਲਈ ਆਇਆ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ :

*'ਕਰਮ ਭੂਮਿ ਮਹਿ ਬੋਅਹੁ ਨਾਮੁ॥'*

(ਅੰਗ ੧੭੬)



ਮਨੁੱਖ ਕਰਮ ਭੂਮੀ ਹੈ, ਪਸ਼ੂ ਭੋਗ ਭੂਮੀ ਹਨ। ਪਸ਼ੂ ਆਪਣੇ ਕਰਮ ਅਨੁਸਾਰ ਵਿਕਾਸ ਨਹੀਂ ਕਰ ਸਕਦਾ। ਪ੍ਰਕਿਰਤੀ ਆਪਣੇ ਸੁਭਾਅ ਦੇ ਮੁਤਾਬਿਕ ਉਸ ਨੂੰ ਅਗਾਂਹ ਤੋਰਦੀ ਹੈ। ਇੰਜ ਕਹਿ ਲਉ ਪਸ਼ੂ ਦਾ ਵਿਕਾਸ ਪ੍ਰਾਕ੍ਰਿਤਕ ਹੈ, ਪ੍ਰਮਾਤਮਾ ਦੀ ਮਰਯਾਦਾ ਅਨੁਸਾਰ ਹੈ। ਉਹ ਮਰਯਾਦਾ ਕੀ ਮਨੁੱਖ ਨਾਲ ਕੰਮ ਨਹੀਂ ਕਰਦੀ? ਕੰਮ ਕਰਦੀ ਹੈ, ਮਨੁੱਖ ਨਾਲ ਸੁਤੰਤਰ ਮਰਯਾਦਾ ਕੰਮ ਕਰਦੀ ਹੈ, ਬਈ ਇਥੇ ਇਹਨੂੰ ਸੁਤੰਤਰਤਾ ਦੇ ਦੇਈਏ। ਤੇਰੀ ਮਰਜ਼ੀ ਹੈ ਤੂੰ ਕੀ ਕਰਨਾ ਹੈ। ਮਨੁੱਖ ਨੂੰ ਕਰਮ ਦੀ ਛੋਟ ਦੇ ਦਿੱਤੀ ਗਈ ਹੈ। ਇਸ ਕਰਮ ਭੂਮੀ 'ਚ :

*'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥'*

(ਅੰਗ ੧੩੪)

ਜੈਸਾ-ਜੈਸਾ ਤੂੰ ਬੀਜ ਬੋਏਂਗਾ, ਤੈਸਾ-ਤੈਸਾ ਤੇਰੀ ਝੋਲੀ ਵਿਚ ਫਲ ਪਵੇਗਾ। ਤੈਨੂੰ ਧਰਤੀ ਦਿੱਤੀ ਹੈ ਤੇ ਬੀਜ ਬੋਣ ਦੀ ਤੈਨੂੰ ਖੁਲ੍ਹ ਦੇ ਦਿੱਤੀ, ਤੂੰ ਕਰਮ ਕਰ। ਸ਼ੁਭ ਕਰਮ ਕਰਕੇ ਸੁੱਖਾਂ ਨਾਲ ਆਪਣੀ ਝੋਲੀ ਭਰ ਲੈ। ਜੋ ਕੁਝ ਤੂੰ ਜਗਤ ਵਿਚੋਂ ਪ੍ਰਾਪਤ ਕਰਨਾ ਹੈ, ਕਰ ਲੈ। ਤੈਨੂੰ ਖੁਲ੍ਹ ਹੈ, ਤੈਨੂੰ ਧਰਤੀ ਦਿੱਤੀ ਹੈ। ਤੂੰ ਕੇਸਰ ਬੀਜਣਾ ਹੈ ਕਿ ਨਿੰਮ ਬੀਜਣੀ ਹੈ? ਤੂੰ ਜੌਂ ਬੀਜਣੇ ਹਨ ਕਿ ਚਣੇ ਬੀਜਣੇ ਹਨ? ਤੂੰ ਅੰਗੂਰਾਂ ਦੀਆਂ ਵੇਲਾਂ ਲਾਉਣੀਆਂ ਹਨ ਜਾਂ ਕਿੱਕਰਾਂ ਦੇ ਬੀਜ ਬੋਣੇ ਹਨ, ਇਹ ਤੇਰੀ ਮਰਜ਼ੀ ਹੈ। ਪਰ ਇਕ ਦਫ਼ਾ ਬੀਜ ਤੂੰ ਬੀਜ ਦਿੱਤਾ ਤੇ ਬੀਜਣ ਤੋਂ ਬਾਅਦ ਤੈਨੂੰ ਖ਼ਿਆਲ ਆਵੇ, ਮੈਂ ਤਾਂ ਅੰਬ ਦੇ ਬੂਟੇ ਲਾਉਣੇ ਸਨ? ਲਾ ਬੈਠਾ ਹਾਂ ਕਿੱਕਰਾਂ

ਦੇ। ਅੱਛਾ ਪ੍ਰਮਾਤਮਾ ਮੈਥੋਂ ਭੁੱਲ ਹੋਈ ਹੈ, ਇਨ੍ਹਾਂ ਕਿੱਕਰਾਂ ਨੂੰ ਹੀ ਅੰਬ ਲਾ, ਦੇ। ਨਹੀਂ ਲੱਗਣਗੇ, ਐਸਾ ਨਹੀਂ ਹੋਵੇਗਾ। ਇਹ ਉਸਦਾ ਨਿਯਮ ਨਹੀਂ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ:

*'ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥*
*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥'*

(ਅੰਗ ੧੩੭੯)

ਲਾਉਂਦਾ ਬੂਟੇ ਕਿੱਕਰਾਂ ਦੇ, ਮੰਗਦਾ ਹੈਂ ਅੰਬ। ਚਰਖੇ ਵਿਚ ਕੱਤਦਾ ਹੈਂ ਉੱਨ ਤੇ ਮੰਗਦਾ ਹੈਂ ਰੇਸ਼ਮ। ਐਸਾ ਹੋਇਆ ਹੈ ਕਦੇ? ਬੀਜ ਮਨੁੱਖ ਦੁਖਾਂ ਦੇ ਬੋਂਦਾ ਹੈ ਤੇ ਮੰਗਦਾ ਸੁੱਖ ਹੈ। ਜਦ ਇਸਨੂੰ ਸੁੱਖ ਮਿਲਦਾ ਨਹੀਂ ਤਾਂ ਗਿਲਿਆਂ ਨਾਲ ਭਰ ਜਾਂਦਾ ਹੈ ਤੇ ਗਿਲਾ ਇਤਨਾ ਵੱਧ ਜਾਂਦਾ ਹੈ ਕਿ ਕਹਿ ਦਿੰਦਾ ਹੈ, ਕੋਈ ਪ੍ਰਮਾਤਮਾ ਨਹੀਂ, ਕੋਈ ਈਸ਼ਵਰ ਨਹੀਂ।

*'ਅਹਿਰਖ ਵਾਦੁ ਨ ਕੀਜੈ ਰੇ ਮਨ॥*
*ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥'*

(ਅੰਗ ੪੭੯)

ਗਿਲਾ ਕਿਉਂ ਕਰਦਾ ਹੈਂ, ਸ਼ੁਭ ਕਰਮ ਕਰ ਤੇ ਸੁੱਖ ਹਾਸਿਲ ਕਰ ਲੈ। ਉਸ ਸੱਚੇ ਦੇ ਦਰਬਾਰ ਵਿਚ ਸੱਚ ਹੈ, ਉਹ ਕਰਮਾਂ ਦੇ ਅਨੁਸਾਰ ਹੀ ਫ਼ੈਸਲਾ ਕਰਦਾ ਹੈ। ਮਹਾਤਮਾ ਬੁੱਧ ਨੇ ਇਥੋਂ ਤਕ ਐਲਾਨੀਆ ਕਹਿ ਦਿੱਤਾ ਕਿ ਭਗਵਾਨ ਦੀ ਫ਼ਿਕਰ ਬਾਅਦ ਵਿਚ ਕਰੀਂ, ਕਰਮ ਦੀ ਫ਼ਿਕਰ ਪਹਿਲੇ ਕਰੀਂ। ਇਥੋਂ ਹਿੰਦੁਸਤਾਨ ਦੇ ਬ੍ਰਾਹਮਣਾਂ ਨੇ ਮਹਾਤਮਾ ਬੁੱਧ ਨੂੰ ਨਾਸਤਕ ਕਹਿ ਦਿੱਤਾ। ਅਜੇ ਤਕ ਵੀ ਬ੍ਰਾਹਮਣੀ ਸਮਾਜ ਉਸ ਨੂੰ ਨਾਸਤਕ ਕਹਿੰਦਾ ਹੈ। ਇਤਨੇ ਵੱਡੇ ਵਕਤ ਦੇ ਅਵਤਾਰ ਪੁਰਸ਼ ਨੂੰ ਨਾਸਤਕ ਕਿਉਂ ਕਿਹਾ ਗਿਆ, ਕਿਉਂਕਿ ਉਸ ਨੇ ਆਪਣੇ ਭਿਖਸ਼ੂਆਂ ਨੂੰ ਕਿਹਾ ਰੱਬ ਦੀ ਫ਼ਿਕਰ ਬਾਅਦ ਵਿਚ ਕਰਿਉ, ਪਹਿਲਾਂ ਕਰਮ ਦੀ ਫ਼ਿਕਰ ਕਰਨਾ, ਕਿਉਂਕਿ ਉਸ ਨੇ ਵੀ ਫ਼ੈਸਲਾ ਕਰਮ ਦੇ ਮੁਤਾਬਕ ਕਰਨਾ ਹੈ। ਜੇ ਕਰਮ ਦੇ ਮੁਤਾਬਿਕ ਹੀ ਫ਼ੈਸਲਾ ਉਸਨੇ ਕਰਨਾ ਹੈ ਤਾਂ ਤੈਨੂੰ ਉਹਦੀ ਫ਼ਿਕਰ ਕਰਨ ਦੀ ਐਨੀ ਲੋੜ ਨਹੀਂ, ਤੂੰ ਕਰਮ ਦੀ ਫ਼ਿਕਰ ਕਰ। ਬੋਧ ਭਿਖਸ਼ੂਆਂ ਵਿਚ ਇਕ ਵਾਕ ਹੀ ਪ੍ਰਚਲਿਤ ਹੋ ਗਿਆ, ਕਰਮ ਹੀ ਭਗਵਾਨ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ:

*ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*

(ਅੰਗ ੪੭੪)

ਜੇ ਤੂੰ ਆਪਣਾ ਹੀ ਕੀਤਾ ਪਾਉਣਾ ਹੈ ਤਾਂ ਆਪਣੇ ਕਰਤੱਵ ਪ੍ਰਤੀ ਜ਼ਰਾ ਸੁਚੇਤ ਹੋ ਜਾ। ਮਨੁੱਖ ਹੋਵੇਗਾ ਸੁਚੇਤ, ਪਰ ਆਪਣੇ ਕਰਮਾਂ ਪ੍ਰਤੀ ਸੁਚੇਤ ਨਹੀਂ ਹੈ। ਜੇਕਰ ਕਰਮਾਂ ਪ੍ਰਤੀ ਸੁਚੇਤ ਹੁੰਦਾ ਤਾਂ ਇਹ ਇੰਨਾ ਦੁੱਖੀ ਨਾ ਹੁੰਦਾ। ਦੁਨੀਆਂ ਇਤਨੀ ਦੁੱਖੀ ਨਾ ਹੁੰਦੀ। ਕਹਿੰਦੇ

ਹਨ ਹਵਾ ਵਿਆਪਕ ਹੈ, ਅਸਮਾਨ ਵਿਆਪਕ ਹੈ, ਦੁੱਖ ਵੀ ਵਿਆਪਕ ਹੈ। ਜਿੱਥੇ ਤਕ ਆਕਾਸ਼ ਪਸਰਿਆ ਹੈ, ਉਥੇ ਤਕ ਦੁੱਖ ਹੈ। ਜਿੱਥੇ ਤੱਕ ਪਵਨ ਝੂਲਦੀ ਪਈ ਹੈ, ਉਥੇ ਤਕ ਦੁੱਖ ਵੀ ਝੂਲਦੇ ਪਏ ਹਨ। ਮਨੁੱਖਤਾ ਦੁੱਖੀ ਹੈ, ਕੋਈ ਪਸ਼ੂ ਦੁੱਖੀ ਨਹੀਂ, ਕੋਈ ਪੰਛੀ ਦੁੱਖੀ ਨਹੀਂ, ਕੋਈ ਕੀੜਾ ਮਕੌੜਾ ਦੁੱਖੀ ਨਹੀਂ। ਪਸ਼ੂ ਸੁੱਖ ਵਿਚ ਜੀਅ ਰਹੇ ਹਨ, ਦੇਵਤੇ ਅਨੰਦ ਵਿਚ ਜੀਅ ਰਹੇ ਹਨ, ਦੁੱਖ ਕੇਵਲ ਮਨੁੱਖ ਦੀ ਦੁਨੀਆਂ ਵਿਚ ਹੈ। ਸਾਹਿਬਾਂ ਨੂੰ ਇਥੋਂ ਤਕ ਕਹਿਣਾ ਪਿਆ :

*'ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਨੀਆ ਸਭੁ ਸੰਸਾਰੁ॥'*

(ਅੰਗ ੯੫੪)

ਮਨੁੱਖੀ ਜਗਤ ਸਾਰੇ ਦਾ ਸਾਰਾ ਦੁੱਖੀ ਹੈ। ਪਸ਼ੂ ਜੀਅ ਰਿਹਾ ਹੈ ਲੋੜਾਂ ਦੇ ਤੱਲ 'ਤੇ, ਅਤੇ ਮਨੁੱਖ ਜੀਅ ਰਿਹਾ ਹੈ ਖ਼ਾਹਿਸ਼ਾਂ ਦੇ ਤੱਲ 'ਤੇ, ਖ਼ਾਹਿਸ਼ਾਂ ਦੀ ਪੂਰਤੀ ਨਾ ਹੋਵੇ ਮਨੁੱਖ ਤੜਫਦਾ ਹੈ। ਖ਼ਾਹਿਸ਼ ਪੂਰੀ ਤਾਂ ਕੋਈ-ਕੋਈ ਹੁੰਦੀ ਹੈ। ਹੁੰਦੀ ਉਹ ਵੀ ਕਰਮਾਂ ਦੇ ਅਨੁਸਾਰ ਹੀ ਹੈ। ਕੁਝ ਸੰਤਾਂ-ਮਹੰਤਾਂ ਦੇ ਡੇਰੇ ਵੀ ਇਸ ਤਰ੍ਹਾਂ ਚਲ ਪੈਂਦੇ ਹਨ। ਜਗਤ ਦੇ ਵਿਚ ਉਨ੍ਹਾਂ ਸਾਧਾਂ-ਸੰਤਾਂ ਦੀ ਬਣ ਆਉਂਦੀ ਹੈ, ਜੋ ਕਹਿ ਦਿੰਦੇ ਹਨ ਕਿ ਲਉ ਧਾਗੇ ਤਵੀਤ ਬਣਾ ਦਿੰਦੇ ਹਾਂ, ਤੁਹਾਡਾ ਕੰਮ ਹੋ ਜਾਵੇਗਾ। ਲੋਕੀ ਖ਼ੁਸ਼ ਹੋ ਜਾਂਦੇ ਹਨ, ਬਈ ਫ਼ਕੀਰ ਚੰਗਾ ਹੈ, ਇਹ ਮਹਾਨ ਸੰਤ ਹੈ। ਜੇ ਉਸਨੇ ਸੌ ਬੰਦਿਆਂ ਨੂੰ ਧਾਗੇ ਦਿੱਤੇ ਤੇ ਉਨ੍ਹਾਂ ਵਿਚੋਂ ਕੁਝ ਦੀ ਆਪਣੀ ਪ੍ਰਾਲਬਧ ਕਾਰਨ ਗੱਲ ਬਨਣ ਵਾਲੀ ਹੁੰਦੀ ਹੈ ਤੇ ਜਦੋਂ ਉਨ੍ਹਾਂ ਦੀ ਗੱਲ ਬਣ ਜਾਂਦੀ ਹੈ ਤਾਂ ਫਿਰ ਉਹ ਹੋਰ ਸੈਂਕੜੇ ਬੰਦਿਆਂ ਨੂੰ ਭੇਜਦੇ ਹਨ ਬਈ ਸਾਡੇ ਘਰ ਤਾਂ ਮੁੰਡਾ ਬਾਬਿਆਂ ਦੇ ਅਸ਼ੀਰਵਾਦ ਨਾਲ ਹੋਇਆ ਹੈ, ਫਲਾਣੇ ਸੰਤਾਂ ਦੇ ਧਾਗੇ ਨਾਲ ਹੋਇਆ ਹੈ। ਹੁਣ ਕੌਣ ਦੱਸੇ ਜਿਨ੍ਹਾਂ ਧਾਗੇ ਤਵੀਤ ਨਹੀਂ ਲਏ, ਕੀ ਉਨ੍ਹਾਂ ਦੇ ਘਰ ਮੁੰਡੇ ਨਹੀਂ ਹੋਏ? ਕੌਣ ਪੁੱਛੇ ਕਿ ਬਾਬੇ ਨੇ ਤਾਂ ਹਰ ਇਕ ਨੂੰ ਧਾਗੇ ਤਬੀਤ ਦਿੱਤੇ, ਕੀ ਹਰ ਇਕ ਦੇ ਹੀ ਘਰ ਮੁੰਡੇ ਹੋ ਗਏ? ਨਹੀਂ, ਜਿੰਨ੍ਹਾਂ ਦੇ ਕਰਮਾਂ ਵਿਚ ਸਨ, ਆਪਣੀ-ਆਪਣੀ ਪ੍ਰਾਲਬਧ ਦੇ ਮੁਤਾਬਿਕ ਸਮੇਂ ਸਿਰ, ਜਦੋਂ ਵਕਤ ਆਇਆ, ਉਹਨਾਂ ਦਾ ਜਨਮ ਹੋਇਆ, ਉਹ ਡੇਰੇ ਨਾ ਵੀ ਜਾਂਦੇ ਤਾਂ ਵੀ ਗੱਲ ਬਣ ਜਾਣੀ ਸੀ। ਬਸ, ਪਾਖੰਡ ਇਸ ਤਰ੍ਹਾਂ ਹੀ ਚਲਦਾ ਹੈ, ਅਗਿਆਨ ਦੇ ਆਸਰੇ 'ਤੇ। ਸੋ ਸਾਰੀ ਮਨੁੱਖਤਾ ਦੁੱਖੀ ਹੈ। ਖ਼ਾਹਿਸ਼ਾਂ ਇਤਨੀਆਂ ਜ਼ਿਆਦਾ ਹਨ, ਕਰਮ ਚੰਗੇ ਹਨ ਨਹੀਂ, ਸਾਰੀਆਂ ਖ਼ਾਹਿਸ਼ਾਂ ਕਿਸ ਤਰ੍ਹਾਂ ਪੂਰੀਆਂ ਹੋਵਨ, ਕਤਈ ਨਹੀਂ ਪੂਰੀਆਂ ਹੁੰਦੀਆਂ। ਜੇਕਰ ਕੋਈ ਖ਼ਾਹਿਸ਼ ਆਪਣੇ ਕਰਮਾਂ ਦੇ ਮੁਤਾਬਿਕ ਪੂਰੀ ਹੋ ਵੀ ਜਾਂਦੀ ਹੈ ਤਾਂ ਉਹ ਅਗੋਂ ਦਸ ਹੋਰ ਖ਼ਾਹਿਸ਼ਾਂ ਨੂੰ ਜਨਮ ਦੇ ਜਾਂਦੀ ਹੈ ਤੇ ਇਸ ਤਰ੍ਹਾਂ ਫਿਰ,

ਹਜ਼ਾਰੋਂ ਖ਼ਾਹਿਸ਼ੇਂ ਸਾਥ ਲੇ ਕਰ ਦਮ ਨਿਕਲਤਾ ਹੈ।

ਤੇ ਮਨੁੱਖ ਸਾਰੀ ਜ਼ਿੰਦਗੀ ਦੁੱਖੀ ਹੀ ਜੀਵਨ ਬਤੀਤ ਕਰਦਾ ਹੈ।

ਮਨੁੱਖਤਾ ਦੀ ਝੋਲੀ ਵਿਚ ਇਤਨੇ ਦੁੱਖ ਦੇਖ ਕੇ ਖ਼ਿਆਲ ਆ ਜਾਂਦਾ ਹੈ, ਕਿਤੇ ਗ਼ਲਤ ਬੀਜ ਤਾਂ ਨਹੀਂ ਬੋਏ ਗਏ। ਦਰੱਖ਼ਤ ਨੂੰ ਲੱਗੇ ਕੌੜੇ ਫਲ ਦੇਖ ਕੇ ਬੀਜ ਦੀ ਪਹਿਚਾਣ ਹੁੰਦੀ ਹੈ ਕਿ ਗ਼ਲਤ ਬੀਜ ਬੋਏ ਗਏ। ਅਜੋਕੀ ਸਾਇੰਸ ਬੀਜ ਦੇ ਵਿਚ ਬ੍ਰਿਛ ਦੇਖਣ ਵਿਚ, ਬੀਜ ਦੇ ਵਿਚ ਫਲ ਦੇਖਣ ਵਿਚ ਕਾਮਯਾਬੀ ਹਾਸਿਲ ਕਰ ਗਈ ਹੈ। ਬੀਜ਼ ਵਿਚ ਫਲ ਦੇਖਣ ਵਿਚ ਸਫਲ ਹੋਇਆ ਹੈ ਵਿਗਿਆਨਕ ਤੇ ਕਰਮਾਂ ਵਿਚ ਫਲ ਦੇਖਣ ਵਿਚ ਸਫਲ ਹੋਇਆ ਹੈ ਸੰਤ, ਭਗਤ। ਉਸ ਨੂੰ ਦਿਸ ਪਿਆ ਹੈ ਕਿ ਕਰਮਾਂ ਦੇ ਇਸ ਬੀਜ਼ ਵਿਚੋਂ ਦੁੱਖ ਨਿਕਲੇਗਾ, ਇਸ ਬੀਜ ਵਿਚੋਂ ਸੁੱਖ ਨਿਕਲੇਗਾ। ਜੇਕਰ ਕੋਈ ਦੁੱਖੀ ਹੈ ਤਾਂ ਇਸ ਤੋਂ ਸਪੱਸ਼ਟ ਹੋਇਆ ਕਿ ਕੋਈ ਗ਼ਲਤ ਬੀਜ ਬੋਇਆ ਗਿਆ। ਜੇ ਦੁੱਖ ਹੈ ਤਾਂ ਫਿਰ ਪ੍ਰਮਾਤਮਾ ਕਸੂਰਵਾਰ ਨਹੀਂ, ਤੇਰੇ ਕੀਤੇ ਬੁਰੇ ਕਰਮ ਹੀ ਕਸੂਰਵਾਰ ਹਨ। ਫ਼ਰਾਈਡ ਨੇ ਕਿਤੇ ਆਖ ਦਿੱਤਾ ਕਿ ਸੱਠ ਫ਼ੀਸਦੀ ਬੀਮਾਰੀ ਜੱਦੀ ਹੁੰਦੀਆਂ ਹਨ। ਮਾਂ ਨੂੰ ਕੋਈ ਰੋਗ ਸੀ, ਅੱਗੇ ਔਲਾਦ ਨੂੰ ਹੋ ਗਿਆ। ਪਿਉ ਨੂੰ ਕੋਈ ਰੋਗ ਸੀ ਜੋ ਅੱਗੋਂ ਪੁੱਤਰ ਨੂੰ ਹੋ ਗਿਆ। ਫ਼ਰਾਇਡ ਨੇ ਐਸਾ ਕਹਿ ਦਿੱਤਾ ਕਿ ਤੇਰੇ ਸਰੀਰਕ ਰੋਗਾਂ ਲਈ ਤੂੰ ਜ਼ਿੰਮੇਵਾਰ ਨਹੀਂ, ਤੇਰੇ ਮਾਂ ਬਾਪ ਜ਼ਿੰਮੇਵਾਰ ਹਨ। ਉਸ ਵਕਤ ਜਰਮਨੀ ਦੇ ਇਕ ਪ੍ਰਸਿੱਧ ਡਾਕਟਰ ਨੇ ਐਸਾ ਕਿਹਾ ਸੀ ਕਿ ਦੁਨੀਆਂ ਵਿਚ ਇਸ ਕਿਸਮ ਦੇ ਜਿਤਨੇ ਰੋਗੀ ਬੰਦੇ ਹਨ, ਉਨ੍ਹਾਂ ਕੋਲੋਂ ਔਲਾਦ ਪੈਦਾ ਕਰਨ ਦਾ ਹੱਕ ਖੋਹ ਲੈਣਾ ਚਾਹੀਦਾ ਹੈ। ਨਹੀਂ ਤਾਂ ਦੁਨੀਆਂ ਵਿਚ ਰੋਗੀ ਹੀ ਰੋਗੀ ਹੋਣਗੇ। ਅਜੇ ਇਸ ਦਾ ਅਸਰ ਯੂਰਪ ਵਿਚ ਨਵੀਂ ਨੌਜਵਾਨ ਪੀੜੀ 'ਤੇ ਪੈ ਹੀ ਰਿਹਾ ਸੀ ਅਤੇ ਮਾਂ-ਬਾਪ ਦਾ ਸਨਮਾਨ ਘਟਣਾ ਸ਼ੁਰੂ ਹੋ ਗਿਆ ਸੀ, ਇਸ ਖ਼ਿਆਲ ਤੋਂ, ਕਿ ਕਾਰਲ ਮਾਰਕਸ ਨੇ ਇਕ ਹੋਰ ਚੋਟ ਕਰ ਦਿੱਤੀ ਕਿ ਤੇਰੀਆਂ ਆਰਥਿਕ ਔਕੜਾਂ ਲਈ ਸਮਾਜ ਜ਼ਿੰਮੇਵਾਰ ਹੈ, ਤੂੰ ਜ਼ਿੰਮੇਵਾਰ ਨਹੀਂ। ਹੁਣ ਮੇਰੀਆਂ ਆਰਥਿਕ ਲੋੜਾਂ ਲਈ ਸਮਾਜ ਜ਼ਿੰਮੇਵਾਰ ਹੈ। ਮੇਰੇ ਸਰੀਰਕ ਰੋਗ ਲਈ ਮਾਂ-ਬਾਪ ਜ਼ਿੰਮੇਵਾਰ ਹਨ, ਮੈਂ ਤਾਂ ਫਿਰ ਸੁਤੰਤਰ ਹੋ ਗਿਆ। ਮੇਰਾ ਤਾਂ ਫਿਰ ਕੋਈ ਕਸੂਰ ਹੀ ਨਹੀਂ। ਫਿਰ ਤਾਂ ਹਰ ਬੰਦਾ ਬੇਕਸੂਰ ਹੋ ਗਿਆ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਰੌਸ਼ਨੀ ਵਿਚ ਫ਼ਰਾਈਡ ਦੇ ਖ਼ਿਆਲਾਂ ਨੂੰ ਲਈਏ, ਕਾਰਲ ਮਾਰਕਸ ਦੇ ਖ਼ਿਆਲਾਂ ਨੂੰ ਲਈਏ, ਸਾਹਿਬ ਕਹਿੰਦੇ ਹਨ, ਮਾਂ-ਬਾਪ ਦੋਸ਼ੀ ਨਹੀਂ, ਸਮਾਜ ਵੀ ਦੋਸ਼ੀ ਨਹੀਂ ਹੈ। ਫਿਰ ਕੌਣ ਦੋਸ਼ੀ ਹੈ?

*'ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥'* (ਅੰਗ ੪੩੩)

ਤੇਰੇ ਦੁੱਖਾਂ ਲਈ ਤੇਰੇ ਕਰਮ ਦੋਸ਼ੀ ਹਨ। ਤੇਰੇ ਦੁੱਖਾਂ ਲਈ ਤੂੰ ਜ਼ਿੰਮੇਵਾਰ ਹੈਂ। ਬਸ ਇਤਨੀ ਗੱਲ ਚੇਤੇ ਰੱਖ। ਤੇਰਾ ਹਰ ਕਰਮ ਇਕ ਬੀਜ ਹੈ। ਆਪਣੇ ਕਰਮ ਪ੍ਰਤੀ ਤੂੰ ਸਾਵਧਾਨ ਹੋਈਂ, ਕਿਉਂਕਿ ਪ੍ਰਮਾਤਮਾ ਨੇ ਤੈਨੂੰ ਬੀਜ ਬੀਜਣ ਦੀ ਖੁਲ੍ਹ ਦੇ ਰੱਖੀ ਹੈ। ਇਹ ਬੀਜ ਤੈਨੂੰ ਪ੍ਰਮਾਤਮਾ ਨੇ ਖੁਲ੍ਹੇ ਰੂਪ ਵਿਚ ਦੇ ਦਿੱਤੇ ਹਨ। ਰਸਨਾ ਤੇਰੇ ਕੋਲ ਹੈ, ਤੇਰੀ ਮਰਜ਼ੀ ਹੈ ਤੂੰ ਸੱਚ ਦੇ ਬੀਜ ਬੋ, ਭਾਵੇਂ ਝੂਠ ਦੇ। ਮਿਠਾਸ ਦੇ ਬੀਜ ਬੋ ਭਾਵੇਂ ਕੁੜੱਤਨ ਦੇ। ਹੱਥ ਤੇਰੇ ਕੋਲ ਹਨ,

ਭਾਵੇਂ ਗ਼ਲਤ ਕਰ, ਭਾਵੇਂ ਠੀਕ ਕਰ। ਪੈਰ ਤੇਰੇ ਕੋਲ ਹਨ ਭਾਵੇਂ ਗ਼ਲਤ ਪਾਸੇ ਜਾ ਭਾਵੇਂ ਸਹੀ ਪਾਸੇ ਜਾ। ਕਹਿੰਦੇ ਹਨ, ਜੀਵਨ ਮਨੁੱਖ ਦੇ ਕੋਲ ਹੈ, ਜਨਮ ਤੇ ਮਰਨ ਮਨੁੱਖ ਦੇ ਕੋਲ ਨਹੀਂ। ਜਨਮ ਤੇ ਮਰਨ ਦੀ ਘਟਨਾ ਪ੍ਰਮਾਤਮਾ ਦੇ ਕੋਲ ਹੈ, ਪਰ ਜੀਵਨ ਦੀ ਗੱਲ ਰੱਬ ਨੇ ਸਾਨੂੰ ਦਿੱਤੀ ਹੈ। ਬਈ ਜੀਵਨਾ ਤੂੰ ਕੈਸੇ ਹੈ, ਚੋਣ ਕਰ ਲੈ, ਤੇਰੀ ਮਰਜ਼ੀ ਹੈ। ਪਰੰਤੂ ਜਨਮ ਤੇ ਮਰਨ ਵਿਚ ਤੇਰੀ ਮਰਜ਼ੀ ਨਹੀਂ। ਜਨਮ ਤੇ ਮਰਨ ਦੇ ਵਿਚਕਾਰ ਦਾ ਸਫ਼ਰ ਜੀਵਨ ਹੈ, ਤੇ ਜੀਵਨ ਵਿਚ ਕਰਮ ਕਰਨ ਦੀ ਸੁਤੰਤਰਤਾ ਪਰੀਪੂਰਨ ਪ੍ਰਮਾਤਮਾ ਨ ਦੇ ਦਿੱਤੀ ਹੈ। ਵੇਖੋ, ਗੰਨੇ ਵਿਚ ਮਿਠਾਸ ਰੱਬ ਨੇ ਪਾ ਦਿੱਤੀ ਹੈ, ਰਸ ਪਾ ਦਿੱਤਾ ਹੈ, ਪਰ ਇਹ ਹੁਣ ਸਾਡੀ ਮਰਜ਼ੀ ਹੈ ਕਿ ਉਹਦੀ ਸ਼ਕਰ ਬਨਾਣੀ ਹੈ ਕਿ ਉਹਦਾ ਗੁੜ ਬਨਾਣਾ ਹੈ ਜਾਂ ਉਹਦੀ ਸ਼ਰਾਬ ਬਨਾਣੀ ਹੈ। ਇਹ ਸਾਡੀ ਇੱਛਾ ਹੈ। ਅੰਗੂਰਾਂ ਵਿਚ ਰਸ ਹੈ, ਸਾਡੀ ਮਰਜ਼ੀ ਹੈ ਕਿ ਉਹਦਾ ਗੁਲੋਕੋਜ਼ ਬਨਾਣਾ ਹੈ ਜਾਂ ਸ਼ਰਾਬ ਬਨਾਣੀ ਹੈ। ਕਿਸ ਢੰਗ ਨਾਲ ਅਸੀਂ ਅੰਗੂਰਾਂ ਦਾ, ਗੰਨੇ ਦਾ ਇਸਤੇਮਾਲ ਕਰਨਾ ਹੈ, ਇਹ ਸਾਡੀ ਮਰਜ਼ੀ ਹੈ। ਤੂੰ ਕੀ ਕਰਨਾ ਹੈ, ਇਹ ਤੇ ਚੋਣ ਤੂੰ ਕਰ ਸਕਦਾ ਹੈਂ, ਪਰ ਜਦ ਤੂੰ ਚੋਣ ਕਰ ਲਈ, ਫਿਰ ਫਲ ਤੇਰੇ ਹੱਥ ਵਿਚ ਨਹੀਂ ਹੈ। ਫਿਰ ਮੇਰੀ ਮਰਜ਼ੀ ਹੈ, ਮੈਂ ਸ਼ਰਾਬ ਪੀਣੀ ਹੈ ਜਾਂ ਅੰਮ੍ਰਿਤ ਪੀਣਾ ਹੈ। ਜੇ ਮੈਂ ਅੰਮ੍ਰਿਤ ਪੀ ਲਿਆ ਤੇ ਉਹਦਾ ਫਿਰ ਆਪਣਾ ਅਸਰ ਹੈ, ਜੇ ਮੈਂ ਸ਼ਰਾਬ ਪੀ ਲਈ ਤਾਂ ਉਸਦਾ ਫਿਰ ਆਪਣਾ ਅਸਰ ਹੈ। ਸ਼ਰਾਬ ਮੈਂ ਰਜ ਕੇ ਪੀ ਲਵਾਂ ਤੇ ਆਖਾਂ ਨਸ਼ਾ ਨਾ ਚੜ੍ਹੇ, ਇਹ ਨਹੀਂ ਹੋ ਸਕਦਾ। ਜ਼ਹਿਰ ਦਾ ਪਿਆਲਾ ਮੈਂ ਪੀ ਲਵਾਂ ਤੇ ਆਖਾਂ, ਮੈਂ ਬਰਕਰਾਰ ਰਵਾਂ, ਜ਼ਿੰਦਾ ਰਵਾਂ, ਐਸਾ ਨਹੀਂ ਹੋ ਸਕਦਾ। ਕਰਮ ਮੈਂ ਗ਼ਲਤ ਕਰਾਂ ਤੇ ਆਖਾਂ ਮੈਂ ਸੁਖੀ ਰਵਾਂ, ਐਸਾ ਨਹੀਂ ਹੋਵੇਗਾ। ਕੋਈ ਵੀ ਕਰਮ ਕਰ, ਲੇਕਿਨ ਇਤਨੀ ਗੱਲ ਯਾਦ ਰੱਖ ਕਿ ਤੇਰਾ ਹਰ ਕਰਮ ਇਕ ਬੀਜ ਹੈ ਤੇ ਜੇ ਸੁੱਖ ਚਾਹੁੰਦਾ ਹੈਂ ਤਾਂ ਚੰਗੇ ਕਰਮ ਕਰ। ਜੇ ਤੂੰ ਮਾੜੇ ਕਰਮ ਕੀਤੇ ਤਾਂ ਜੀਵਨ ਭਰ ਦੁੱਖ ਹੀ ਦੁੱਖ ਮਿਲਣਗੇ। ਪ੍ਰਮਾਤਮਾ ਦਾ ਨਿਯਮ, ਵਿਧਾਨ ਅਟੱਲ ਹੈ। ਉਸਨੂੰ ਆਪਣੇ ਵਿਧਾਨ ਵਿਚ ਤਰਮੀਮ ਕਰਨੀ ਨਹੀਂ ਪੈਂਦੀ। ਆਪਣੇ ਕਰਮ ਪ੍ਰਤੀ ਤੂੰ ਸਾਵਧਾਨ ਹੋਈ। ਅੱਗੋਂ ਕਰਮ ਵੀ ਤਿੰਨ ਤਰ੍ਹਾਂ ਦੇ ਹਨ–ਸਰੀਰਕ ਕਰਮ, ਮਾਨਸਿਕ ਕਰਮ ਤੇ ਵਾਚਕ ਕਰਮ। ਜੋ ਮੈਂ ਸਰੀਰ ਨਾਲ ਕੀਤਾ ਚੰਗਾ ਜਾਂ ਮਾੜਾ ਉਹ ਸਰੀਰਕ ਕਰਮ। ਜੋ ਮੈਂ ਜ਼ਬਾਨ ਨਾਲ ਕੀਤਾ ਚੰਗਾ ਜਾਂ ਮਾੜਾ, ਵਾਚਕ ਕਰਮ ਤੇ ਜੋ ਮੈਂ ਮਨ ਨਾਲ ਸੋਚਿਆ ਚੰਗਾ ਜਾਂ ਮਾੜਾ, ਮਾਨਸਿਕ ਕਰਮ। ਇਨ੍ਹਾਂ ਤਿੰਨਾਂ ਹੀ ਤਰ੍ਹਾਂ ਦੇ ਕਰਮਾਂ ਤੋਂ ਨਿਕਲਦੇ ਹਨ ਸੁੱਖ ਤੇ ਦੁੱਖ। ਦੁੱਖ ਹਨ ਤੇਰੇ ਕੋਲ, ਕਿਸੇ ਨੂੰ ਦੋਸ਼ੀ ਠਹਿਰਾਉਣ ਦੀ ਲੋੜ ਨਹੀਂ, ਤੇਰੇ ਸਰੀਰਕ ਕਰਮ ਠੀਕ ਨਹੀਂ ਹੋਣਗੇ, ਜਾਂ ਤੇਰੇ ਵਾਚਕ ਕਰਮ ਠੀਕ ਨਹੀਂ ਹੋਣਗੇ, ਜਾਂ ਤੇਰੇ ਮਾਨਸਿਕ ਕਰਮ ਠੀਕ ਨਹੀਂ ਹੋਣਗੇ। ਇਸਦਾ ਮੈਂ ਥੋੜ੍ਹਾ ਜਿਹਾ ਖੁਲਾਸਾ ਕਰ ਦਿਆਂ, ਮੈਂ ਇਸ ਹੱਥ ਨਾਲ ਕਿਸੇ ਦੇ ਘਰ ਨੂੰ ਅੱਗ ਲਾਵਾਂ, ਇਹ ਸਰੀਰਕ ਬੁਰਾ ਕਰਮ ਹੈ। ਮੈਂ ਜ਼ਬਾਨ ਨਾਲ ਕਿਸੇ ਨੂੰ ਪ੍ਰੇਰਾਂ ਕਿ ਤੂੰ ਫਲਾਣੇ ਦੇ ਘਰ ਨੂੰ ਅੱਗ ਲਾ ਦੇ, ਇਹ ਵਾਚਕ ਬੁਰਾ ਕਰਮ ਹੈ। ਪਰ ਮੈਂ ਮਨ ਨਾਲ ਹੀ ਸੋਚੀ ਜਾਵਾਂ ਕਿ ਇਸਦਾ ਘਰ ਜਲ

ਜਾਣਾ ਚਾਹੀਦਾ ਹੈ, ਇਹ ਮਾਨਸਿਕ ਬੁਰਾ ਕਰਮ ਹੈ। ਇਸੇ ਤਰੀਕੇ ਨਾਲ, ਮੈਂ ਹੱਥਾਂ ਨਾਲ ਕੁਝ ਸ਼ੁਭ ਕੀਤਾ, ਦਾਨ ਕੀਤਾ, ਸੇਵਾ ਕੀਤੀ, ਇਹ ਸਰੀਰਕ ਸ਼ੁਭ ਕਰਮ ਹੈ। ਮੈਂ ਜ਼ਬਾਨ ਨਾਲ ਪਾਠ ਕੀਤਾ, ਮਿੱਠੇ ਬੋਲ ਬੋਲੇ, ਜੋੜਨ ਵਾਲੀ ਗੱਲ ਕੀਤੀ, ਇਹ ਵਾਚਕ ਸ਼ੁਭ ਕਰਮ ਹੈ। ਮੈਂ ਮਨ ਨਾਲ ਸਾਰਾ ਦਿਨ ਸ਼ੁਭ ਹੀ ਸੋਚਦਾ ਰਿਹਾ, ਸਭ ਦਾ ਭਲਾ ਹੀ ਲੋਚਦਾ ਰਿਹਾ, ਇਹ ਮਾਨਸਿਕ ਸ਼ੁਭ ਕਰਮ ਹੈ। ਇਨ੍ਹਾਂ ਕਰਮਾਂ ਤੋਂ ਹੀ ਸੰਸਕਾਰਾਂ ਦਾ ਬੂਟਾ ਪੈਦਾ ਹੁੰਦਾ ਹੈ। ਸੰਸਕਾਰਾਂ ਦੇ ਬੂਟੇ ਨੂੰ ਸੁਭਾਉ ਦੇ ਬਹੁਤ ਸੰਘਣੇ ਪੱਤੇ ਲੱਗਦੇ ਹਨ। ਇਨ੍ਹਾਂ ਹੀ ਸੁਭਾਅ ਦੇ ਪੱਤਿਆਂ ਚੋਂ ਪ੍ਰਾਲਬੱਧ ਦੇ ਫੁੱਲ ਨਿਕਲਦੇ ਹਨ ਅਤੇ ਇਨ੍ਹਾਂ ਹੀ ਫੁੱਲਾਂ ਚੋਂ ਦੁੱਖ ਤੇ ਸੁੱਖ ਦੇ ਫਲ ਨਿਕਲਦੇ ਹਨ। ਇਹ ਗਿਣਤੀ ਇੰਝ ਹੈ, ਦੁੱਖ ਹੈ ਤਾਂ ਪ੍ਰਾਲਭਧ ਠੀਕ ਨਹੀਂ, ਕਿਉਂਕਿ ਸੁਭਾਅ ਠੀਕ ਨਹੀਂ, ਸੁਭਾਅ ਕਿਉਂ ਉਲਟ ਹੈ? ਕਿਉਂਕਿ ਸੰਸਕਾਰ ਮੈਲੇ ਹਨ, ਕਿਉਂ ਮੈਲੇ ਹਨ? ਕਿਉਂਕਿ ਕਰਮ ਠੀਕ ਨਹੀਂ। ਗੱਲ ਅਖ਼ੀਰ ਕਰਮਾਂ 'ਤੇ ਹੀ ਆਉਂਦੀ ਹੈ। ਇਥੇ ਤਾਂ

*'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥'*

ਸ਼ੇਖ਼ ਸਾਅਦੀ, ਇਕ ਸੂਫ਼ੀ ਫ਼ਕੀਰ, ਇਕ ਦਫ਼ਾ ਉਸਦਾ ਇਕ ਦੋਸਤ ਉਸ ਕੋਲ ਗਿਆ ਕਿ ਸਾਂਈਂ ਤੂੰ ਮੇਰੇ ਹੱਕ ਵਿਚ ਦੁਆ ਕਰ ਦਿ ਖ਼ੁਦਾ ਤੋਂ ਮੈਨੂੰ ਸੁੱਖ ਮਿਲੇ। ਜਿਵੇਂ ਕਈ ਅਰਦਾਸ ਕਰਾਉਂਦੇ ਹਨ ਗ੍ਰੰਥੀ ਸਿੰਘ ਕੋਲੋਂ। ਕਈ ਬਚਕਾਨੇ ਲੋਕ ਇਹ ਵੀ ਕਹਿ ਦਿੰਦੇ ਹਨ ਕਿ ਹੋਇਆ ਕਿਉਂ ਨਹੀਂ ਅਜੇ ਤਕ ਮੇਰਾ ਕੰਮ। ਇਹ ਗੁਰੂ ਤੇ ਹੁਕਮ ਕਰਨ ਲਈ ਆਉਂਦੇ ਹਨ, ਹੁਕਮ ਮੰਨਣ ਲਈ ਨਹੀਂ। ਜਿਹੜਾ ਦੋਸਤ ਆਇਆ ਸ਼ੇਖ਼ ਸਾਅਦੀ ਕੋਲ, ਸਮਝਦਾਰ ਸੀ। ਅਕਸਰ ਇਤਨੇ ਵੱਡੇ ਚਿੰਤਕ ਦਾ ਦੋਸਤ ਸੀ, ਸਿਆਣਾ ਤਾਂ ਹੋਵੇਗਾ ਹੀ। ਸ਼ੇਖ਼ ਸਾਅਦੀ ਸਾਹਿਬ ਕਹਿਣ ਲੱਗੇ ਕਿ ਦੁਆ ਤਾਂ ਮੈਂ ਕਰ ਦਿਆਂਗਾ, ਪਰ ਤੇਰੇ ਕੀਤੇ ਹੋਏ ਕਰਮਾਂ ਦਾ ਇਲਾਜ ਕੋਈ ਨਹੀਂ, ਇਹ ਤਾਂ ਭੋਗਣੇ ਹੀ ਪੈਣਗੇ। ਬੜਾ ਕੀਮਤੀ ਸ਼ੇਅਰ ਹੈ, ਇਸ ਫ਼ਕੀਰ ਦਾ–

*ਯਾਰ ਰਾ ਖ਼ੁਦ ਕਰਦਾ ਰਾ ਇਲਾਜ ਨੇਸਤ।*

ਜੋ ਤੂੰ ਕਰ ਚੁੱਕਿਆ ਹੈਂ, ਇਹਦਾ ਕੋਈ ਇਲਾਜ ਨਹੀਂ।

ਕਰਦਨੀ ਖ਼ੁਆਹਿਸ਼–ਓ ਆਮਦਨੀ ਪੇਸਤ।

ਜੋ ਤੂੰ ਕਰ ਚੁਕਿਆ ਹੈਂ ਉਸਨੂੰ ਕਬੂਲ ਕਰ ਲੈ। ਪ੍ਰਭੂ ਦਾ ਨਿਯਮ ਅਟੱਲ ਨਿਯਮ ਹੈ। ਉਸਦੇ ਨਿਯਮ ਨੂੰ ਬਦਲਿਆ ਨਹੀਂ ਜਾ ਸਕਦਾ। ਮਿੱਤਰ ਗੱਲ ਸਮਝਣ ਵਾਲਾ ਸੀ, ਸਮਝ ਗਿਆ। ਆਮ ਲੋਕ ਇਸ ਪੱਧਰ ਦੇ ਨਹੀਂ ਹੁੰਦੇ। ਆਮ ਲੋਕ ਫਿਰ ਗਿਲਾ ਪ੍ਰਮਾਤਮਾ 'ਤੇ ਕਰਦੇ ਹਨ। ਹੇ ਰੱਬਾ, ਇਹ ਤੂੰ ਕੀ ਕੀਤਾ? ਪ੍ਰਮਾਤਮਾ ਬਿਲਕੁਲ ਨਿਰਪਖਸ਼ ਹੈ। ਪ੍ਰਮਾਤਮਾ ਨੇ ਕੁਝ ਵੀ ਨਹੀਂ ਕੀਤਾ। ਜੋ ਕੁਝ ਵੀ ਕੀਤਾ ਤੇਰੇ ਕਰਮਾਂ ਨੇ ਕੀਤਾ। ਭਗਤ ਤ੍ਰਿਲੋਚਨ ਜੀ ਆਪਣੀ ਬਾਣੀ ਵਿਚ ਆਖਦੇ ਹਨ :–

*'ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥*
*ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥' (ਅੰਗ 695)*

ਇਹ ਜੋ ਦੁੱਖ ਸੁੱਖ ਹੈ, ਇਹ ਤੇਰੇ ਦੁਕ੍ਰਿਤੁ, ਸੁਕ੍ਰਿਤੁ ਕਰਕੇ ਹੈ। ਪ੍ਰਮਾਤਮਾ ਦੀ ਨਿੰਦਾ ਕਿਉਂ? ਕਰਮ ਅਮਿਟ ਹੈ, ਨਹੀਂ ਮਿਟਦਾ। ਇਸ ਮਾਮਲੇ 'ਚੋਂ ਨਿਰਾਸ਼ ਵੀ ਹੋ ਸਕਦੇ ਨੇ ਕਈ, ਪਰ ਇਹ ਇਕ ਸਚਾਈ ਹੈ। ਭਗਤ ਜੀ ਇਸ ਸ਼ਬਦ ਦੀਆਂ ਅਖ਼ੀਰਲੀਆਂ ਪੰਗਤੀਆਂ ਵਿਚ ਕਹਿੰਦੇ ਹਨ ਉਹ ਅੱਗੇ। ਇਸਤਰੀ ਦੇ ਅੰਦਰ ਮਾਂ ਬਣਨ ਦੀ ਭਾਵਨਾ ਪ੍ਰਮਾਤਮਾ ਨੇ ਪ੍ਰਬਲ ਰੂਪ ਵਿਚ ਪਾਈ ਹੋਈ ਹੈ। ਜੇ ਗੋਦ ਹਰੀ ਨਹੀਂ ਹੋਈ, ਇਸਤਰੀ ਮਾਂ ਨਹੀਂ ਬਣੀ ਜਾਂ ਕਿਸੇ ਕਾਰਨ ਮਾਂ ਨਹੀਂ ਬਣ ਸਕੀ ਤਾਂ ਮਨੋਚਿੰਤਕ ਐਸਾ ਕਹਿੰਦੇ ਹਨ ਕਿ ਇਸ ਕਾਰਨ 90 ਫ਼ੀਸਦੀ ਇਸਤਰੀਆਂ ਦਾ ਸੁਭਾਅ ਚਿੜਚਿੜਾ ਹੋ ਜਾਂਦਾ ਹੈ। ਭਗਤ ਤ੍ਰਿਲੋਚਨ ਜੀ ਦੀ ਪਤਨੀ ਇਸ ਦੀ ਗੋਦ ਹਰੀ ਨਹੀਂ ਹੋਈ ਸੀ, ਤੇ ਇਹ ਚਿੜਚਿੜੇ ਸੁਭਾਅ ਦੀ ਹੋ ਗਈ ਸੀ। ਪ੍ਰਮਾਤਮਾ 'ਤੇ ਗਿਲੇ ਵਧ ਗਏ ਸਨ। ਇਕ ਦਿਨ ਖਿੱਝ ਕੇ ਕਹਿਣ ਲੱਗੀ, ਕੀ ਰੱਖਿਆ ਇਸ ਪ੍ਰਮਾਤਮਾ ਵਿਚ, ਦਿਨ-ਰਾਤ ਗੀਤ ਗਾਉਂਦੇ ਹੋ, ਘਰ ਨੂੰ ਤੁਸੀਂ ਮੰਦਰ ਬਣਾ ਕੇ ਰੱਖ ਦਿੱਤਾ ਹੈ। ਇਹ ਤਾਂ ਘਰ ਹੈ, ਹਰ ਵਕਤ ਸਾਧੂ ਸੰਤ ਟਿਕੇ ਰਹਿੰਦੇ ਹਨ। ਤ੍ਰਿਲੋਚਨ ਦੇ ਘਰ ਇਹੀ ਕੁਝ ਹੁੰਦਾ ਸੀ। ਸੰਤਾਂ ਦੇ ਘਰ ਹੁਣ ਸੰਤਾਂ ਨੇ ਹੀ ਆਉਣਾ ਸੀ, ਹਰ ਵਕਤ ਕੱਥਾ ਕਹਾਣੀ ਹੀ ਚਲਦੀ ਸੀ। ਸੰਤਾਂ ਨੂੰ ਦੇਖ ਕੇ ਉਹ ਸੰਤਾਂ ਦੀ ਤੇ ਪ੍ਰਮਾਤਮਾ ਦੀ ਨਿੰਦਾ ਕਰਨ ਲੱਗ ਪਈ। ਹੋਵੇਗਾ ਮਹਾਨ, ਦਿਆਲੂ, ਕ੍ਰਿਪਾਲੂ ਪ੍ਰਮਾਤਮਾ, ਪਰ ਸਾਡੇ ਲਈ ਤਾਂ ਔਲਾਦ ਦਾ ਫਲ ਵੀ ਕੋਈ ਨਹੀਂ, ਤਾਂ ਭਗਤ ਜੀ ਨੇ ਕਿਹਾ :

*'ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥*
*ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥'*

ਇਹ ਤਾਂ ਤੇਰੇ ਆਪਣੇ ਕਰਮਾਂ ਦਾ ਫਲ ਹੈ। ਅੱਗੋਂ ਘਰ ਵਾਲੀ ਕਹਿੰਦੀ ਹੈ ਜਿਸ ਪ੍ਰਮਾਤਮਾ ਦੇ ਮਗਰ ਚੱਲਣ ਨਾਲ ਇਹ ਕਰਮ ਮਿਟਦੇ ਨਹੀਂ ਤਾਂ ਉਸ ਪਿੱਛੇ ਨਿੱਤ ਖਪਣ ਦਾ ਕੀ ਮਤਲਬ ਹੈ? ਜੇਕਰ ਨਾਮ ਜਪ ਕੇ ਵੀ ਕਰਮ ਨਹੀਂ ਮਿਟ ਸਕਦੇ ਤੁਹਾਡੇ ਤੇ ਮੇਰੇ, ਤਾਂ ਕੀ ਕਰਨਾ ਇਸ ਨਾਮ ਨੂੰ? ਇਸ ਸਤਿਸੰਗ ਨੂੰ? ਇਹ ਸਭ ਇਕ ਪਾਸੇ ਕਰੋ। ਸ਼ਬਦ ਦੀਆਂ ਅਖ਼ੀਰਲੀਆਂ ਪੰਗਤੀਆਂ :

*'ਪੂਰਬਲੋ ਕ੍ਰਿਤ ਕਰਮ ਨਾ ਮਿਟੈ ਰੀ*
*ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥'*

'ਘਰ ਗੇਹਣਿ' ਦਾ ਭਾਵ ਘਰ ਵਾਲੀ, ਪੂਰਬਲਾ ਕਰਮ ਨਹੀਂ ਮਿਟਦਾ, ਕਿਸੇ ਕੀਮਤ 'ਤੇ ਨਹੀਂ ਮਿਟਦਾ, ਚਾਹੇ ਕਿਤਨਾ ਵੀ ਨਾਮ ਜਪ ਲਈਏ, ਭਾਵੇਂ ਕਿਤਨੀ ਬੰਦਗੀ ਕਰ ਲਈਏ।

'ਤਾ ਚੇ ਮੋਹਿ ਜਾਪੀਅਲੇ ਰਾਮ ਚ ਨਾਮੰ॥'

ਤਾਂ ਹੀ ਮੈਂ ਰਾਮ ਦਾ ਨਾਂ ਜਪਦਾ ਹਾਂ। ਹੱਦ ਹੋ ਗਈ, ਜਦ ਕਰਮ ਹੀ ਨਹੀਂ ਮਿਟਦਾ ਤਾਂ ਨਾਮ ਜਪਣ ਦਾ ਕੀ ਮਤਲਬ? ਜਪਣ ਦਾ ਇਕ ਮਤਲਬ ਹੈ। ਜਦ ਕਰਮਾਂ ਦੀ ਮਾਰ ਪੈਂਦੀ ਹੈ ਤਾਂ ਬੰਦਾ ਉਸ ਦੀ ਰਜ਼ਾ ਵਿਚ ਰਾਜ਼ੀ ਰਹਿ ਜਾਂਦਾ ਹੈ, ਖ਼ੁਸ਼ ਰਹਿ ਜਾਂਦਾ ਹੈ, ਉਸ ਦਾ ਹੁਕਮ ਚੰਗਾ ਲੱਗਦਾ ਹੈ, ਪਿਆਰਾ ਲਗਦਾ ਹੈ। ਜਦ ਡਾਕਟਰ ਉਪਰੇਸ਼ਨ ਕਰਦਾ ਹੈ ਤਾਂ ਸਰੀਰ ਨੂੰ ਸੁੰਨ ਕਰ ਲੈਂਦਾ ਹੈ। ਉਂਝ ਤਾਂ ਨਿੱਕੀ ਜਿਹੀ ਸੂਈ ਲੱਗੇ ਤਾਂ ਤੜਪੇਗਾ, ਪਰ ਹੁਣ ਬੜੇ ਬੜੇ ਚਾਕੂ ਲਗਦੇ ਨੇ, ਨਸ਼ਤਰ ਚਲਦੇ ਨੇ, ਉਸਨੂੰ ਕੁਝ ਨਹੀਂ ਹੋ ਰਿਹਾ। ਸੁਰਤ ਨਾਮ ਵਿਚ ਜੁੜ ਗਈ, ਚਾਹੇ ਕਿਤਨੇ ਦੁੱਖ ਆ ਜਾਣ, ਕਿਤਨੇ ਸੁੱਖ ਆ ਜਾਣ, ਉਨ੍ਹਾਂ ਨਾਲ ਕੋਈ ਮਤਲਬ ਨਹੀਂ ਰਹਿ ਜਾਂਦਾ। ਸੁਰਤ ਬੜੀ ਉੱਚੀ ਹੋ ਜਾਂਦੀ ਹੈ, ਪਰ ਦੁੱਖ ਕਰਮਾਂ ਮੁਤਾਬਿਕ ਆਉਂਦੇ ਹਨ ਪਰ ਦੁੱਖ ਮਹਿਸੂਸ ਨਹੀਂ ਹੁੰਦੇ। ਇਹ ਯਥਾਰਥ ਗਿਆਨ ਹੈ। ਇਹ ਆਮ ਬੰਦਿਆਂ ਦੀ ਗੱਲ ਨਹੀਂ। ਅੱਠੇ ਪਹਿਰ ਭਜਨ ਦੀ ਮੂਰਤੀ ਸੁਆਮੀ ਰਾਮ ਕ੍ਰਿਸ਼ਨ ਉਨ੍ਹਾਂ ਦੇ ਗਲ ਵਿਚ ਕੈਂਸਰ ਹੋ ਗਿਆ ਸੀ, ਕੁਝ ਖਾ ਨਹੀਂ ਸਕਦੇ ਸਨ। ਸਿਰਫ਼ ਤਰਲ, ਪਾਣੀ ਪੀ ਲੈਂਦੇ ਸਨ, ਦੁੱਧ ਪੀ ਲੈਂਦੇ ਸਨ। ਇਹ ਹਾਲਤ ਉਨ੍ਹਾਂ ਦੀ ਚਾਰ-ਪੰਜ ਸਾਲ ਰਹੀ ਹੈ। ਇਕ ਦਿਨ ਉਨ੍ਹਾਂ ਦੀ ਪਤਨੀ ਨੇ ਕਹਿ ਦਿੱਤਾ ਕਿ ਪ੍ਰਮਾਤਮਾ ਅੱਗੇ ਪ੍ਰਾਰਥਨਾ ਕਰ ਲਉ, ਅਰਦਾਸ ਹੀ ਕਰ ਲਉ। ਪਤਾ ਹੈ ਸੁਆਮੀ ਜੀ ਨੇ ਕੀ ਆਖਿਆ, ਕਹਿੰਦੇ ਇਸ ਦਾ ਮਤਲਬ ਹੈ ਉਸ ਨੂੰ ਪਤਾ ਨਹੀਂ ਮੇਰੇ ਕੈਂਸਰ ਦਾ? ਉਹ ਅਗਿਆਨੀ ਹੈ? ਉਹ ਤਾਂ 'ਵਿਣੁ ਬੋਲਿਆ ਸਭੁ ਕਿਛੁ ਜਾਣਦਾ॥' ਦੁੱਖ ਦੀ ਨਵਿਰਤੀ ਲਈ ਭਗਤ ਪ੍ਰਾਰਥਨਾ ਨਹੀਂ ਕਰਦੇ। ਉਨ੍ਹਾਂ ਨੂੰ ਦਿਸ ਪੈਂਦਾ ਹੈ, ਕੁਝ ਬੋਇਆ ਸੀ, ਉਗ ਪਿਆ। ਉਹ ਤਾਂ ਕਹਿੰਦੇ ਹਨ ਕੁਝ ਕਰਮ ਐਸੇ ਹਨ ਜੋ ਹੁਣ ਖਾਣੇ ਹਨ।



'ਆਪਿ ਬੀਜਿ ਆਪੇ ਹੀ ਖਾਹਿ॥'

ਸੰਤ ਬਾਬਾ ਅਤਰ ਸਿੰਘ ਜੀ, ਭਜਨ ਦੀ ਮੂਰਤੀ, ਬ੍ਰਹਮ ਗਿਆਨ ਦੀ ਮੂਰਤੀ, ਸੱਪ ਨੇ ਉਨ੍ਹਾਂ ਨੂੰ ਡੰਗ ਮਾਰਿਆ ਖ਼ੈਰ, ਸਰੀਰ ਤਾਂ ਬੱਚ ਗਿਆ, ਜਾਨ ਤਾਂ ਬੱਚ ਗਈ, ਪਰ ਜ਼ਹਿਰ ਦਾ ਕੁਝ ਐਸਾ ਅਸਰ ਹੋਇਆ ਕਿ ਪੈਰ ਫੁਲਣ ਲੱਗ ਪਿਆ ਤੇ ਉਸਦੇ ਵਿਚ ਜ਼ਖ਼ਮ ਹੋਣ ਲੱਗਾ। ਜ਼ਖ਼ਮ ਠੀਕ ਨਾ ਹੋਏ ਤਾਂ ਬਾਬਾ ਅਤਰ ਸਿੰਘ ਜੀ ਨੂੰ ਵੀ ਸਿੰਘਾਂ ਨੇ ਕਿਹਾ, ਮਹਾਰਾਜ! ਅਕਾਲ ਪੁਰਖ ਅੱਗੇ ਅਰਦਾਸ ਕਰ ਲਈਏ। ਤਾਂ ਪਤਾ ਹੈ ਮੂਲ ਬਚਨ ਕੀ ਨਿਕਲੇ, ਕਰਮ ਮੇਰਾ ਤੇ ਧੋਣ ਵਾਸਤੇ ਗੁਰੂ ਨੂੰ ਆਖਾਂ, ਬੱਸ ਇਤਨਾ ਕਹਿ ਕੇ ਚੁੱਪ ਕਰ ਗਏ। ਰਮਜ਼ੀ ਬੰਦੇ ਨਹੀਂ ਸਮਝੇ। ਉਨ੍ਹਾਂ ਦੀ ਰਮਜ਼ ਕਹਿਣ ਦਾ ਢੰਗ।

ਪਾਣੀ, ਫਰਜ਼ ਕਰੋ ਕਿ ਕਿਸੇ ਵੱਡੇ ਸਰੋਵਰ ਵਿਚ ਹੈ। ਉਸ ਵੱਡੇ ਸਰੋਵਰ ਦੇ ਪਾਣੀ ਨੂੰ ਥੋੜ੍ਹੀ ਜਿਹੀ ਥਾਂ ਵਿਚ ਜੇ ਇਕੱਠਾ ਕਰਨਾ ਹੋਵੇ ਤਾਂ ਪਾਣੀ ਡੂੰਘਾ ਜ਼ਿਆਦਾ ਹੋ ਜਾਏਗਾ, ਗਹਿਰਾ ਹੋ ਜਾਏਗਾ। ਦੁੱਖ ਬੜੇ ਲੰਮੇ ਸਮੇਂ ਤੱਕ ਭੋਗਣੇ ਹੋਣ ਤਾਂ ਫਿਰ ਛੋਟੇ-ਛੋਟੇ ਦੁੱਖ ਚਲਦੇ

ਹੀ ਰਹਿੰਦੇ ਹਨ। ਸਾਲਾਂ ਬੱਧੀ ਛੋਟੇ-ਵੱਡੇ ਦੁੱਖ ਚਲਦੇ ਹੀ ਰਹਿੰਦੇ ਹਨ। ਪਰ ਜੇ ਉਹੀ ਦੁੱਖ ਪੰਦਰਾਂ ਦਿਨਾਂ ਜਾਂ ਮਹੀਨੇ ਵਿਚ ਭੋਗਣੇ ਹੋਵਣ (ਜੋ ਸਾਲਾਂ ਵਿਚ ਭੋਗਣੇ ਸਨ) ਤਾਂ ਦੁੱਖ ਬੜਾ ਗਹਿਰਾ ਹੋ ਜਾਂਦਾ ਹੈ, ਡੂੰਘਾ ਹੋ ਜਾਂਦਾ ਹੈ, ਭਗਤਾਂ ਦਾ ਦੁੱਖ, ਨਾਮ ਜਪਣ ਕਰਕੇ, ਜਲਦੀ ਨਿਬੜਦਾ ਬੜਾ ਗਹਿਰਾ ਹੋ ਜਾਂਦਾ ਹੈ। ਆਮ ਬੰਦਿਆਂ ਦੇ ਅੰਦਰ ਕਈ ਵਾਰ ਸ਼ੰਕਾ ਵੀ ਪੈਦਾ ਹੋ ਜਾਂਦੀ ਹੈ ਕਿ ਸੁਆਸ-ਸੁਆਸ ਨਾਮ ਜਪਣ ਵਾਲਾ ਬੰਦਾ ਇਤਨਾ ਦੁੱਖ ਦੇ ਵਿਚ, ਇਤਨੀ ਪੀੜਾ ਦੇ ਵਿਚ। ਕੌਣ ਦੱਸੇ ਜੋ ਆਮ ਬੰਦਿਆਂ ਨੇ ਕਈ ਸਾਲਾਂ ਵਿਚ, ਕਈ ਜਨਮਾਂ ਵਿਚ ਭੋਗਣੇ ਹਨ, ਇਨ੍ਹਾਂ ਨੇ ਕੁਝ ਦਿਨਾਂ ਵਿਚ ਹੀ ਗੱਲ ਨਿਬੇੜਨੀ ਹੋਵੇ ਤਾਂ ਇਸ ਨੂੰ ਕਹਿ ਦਿੱਤਾ ਜਾਂਦਾ ਹੈ ਕਿ ਦੁੱਖ ਤੇ ਸੁਪਨੇ ਵਿਚ ਬਤੀਤ ਹੋ ਗਿਆ। ਜੋ ਗੱਲ ਕਈ ਦਫ਼ਾ ਅਸੀਂ ਸੁਪਨੇ ਵਿਚ ਅੱਠਾਂ-ਦੱਸਾਂ ਮਿੰਟ ਵਿਚ ਵੇਖ ਲੈਂਦੇ ਹਾਂ, ਉਸ ਨੂੰ ਅਸਲ ਜਾਗ੍ਰਿਤ ਅਵਸਥਾ ਵਿਚ ਬੀਤਣ ਵਾਸਤੇ ਘੱਟੋ-ਘੱਟ 10-12 ਸਾਲ ਲਗਦੇ ਹਨ। ਦੁੱਖ ਵੱਧ ਜਾਂਦੇ ਹਨ ਤਾਂ ਉਨ੍ਹਾਂ ਦੀ ਨਵਿਰਤੀ ਲਈ ਭਗਤ ਪ੍ਰਾਰਥਨਾ ਨਹੀਂ ਕਰਦੇ। ਦੂਸਰਾ, ਜੇਕਰ ਉਹ ਕਿਸੇ ਵੀ ਪ੍ਰਾਰਥਨਾ ਅਰਜ਼ੋਈ ਨਾਲ ਮਿਟ ਸਕਦਾ ਹੈ ਤਾਂ ਇਸ ਦਾ ਮਤਲਬ ਪ੍ਰਮਾਤਮਾ ਦਾ ਵਿਧਾਨ ਮਿਟਾਇਆ ਜਾ ਸਕਦਾ ਹੈ, ਉਸ ਦੇ ਨਿਯਮ ਨੂੰ ਤੋੜਿਆ ਜਾ ਸਕਦਾ ਹੈ। ਨਹੀਂ, ਤ੍ਰਿਲੋਚਨ ਜੀ ਕਹਿੰਦੇ ਹਨ ਕਿ ਤੇਰਾ ਨਿਯਮ ਵੀ ਅਟੱਲ ਹੈ। ਹੇ ਘਰ ਵਾਲੀ, ਪੂਰਬਲਾ ਕਰਮ ਨਹੀਂ ਮਿਟਦਾ, ਭੋਗਣਾ ਪੈਂਦਾ ਹੈ, ਲਾਜ਼ਮੀ ਭੋਗਣਾ ਪੈਂਦਾ ਹੈ। ਇਹ ਗੱਲ ਵਖਰੀ ਹੈ ਕਿ ਨਾਮ ਜਪਣ ਵਾਲਿਆਂ ਦੇ ਦੁੱਖ ਪ੍ਰਮਾਤਮਾ ਸੁਪਨੇ ਵਿਚ ਲੰਘਾ ਦੇਵੇ, ਜਿਵੇਂ ਡਾਕਟਰ ਸਰੀਰ ਨੂੰ ਸੁੰਨ ਕਰਕੇ ਔਜ਼ਾਰਾਂ ਨਾਲ ਅਪ੍ਰੇਸ਼ਨ ਕਰਦਾ ਹੈ ਪਰ ਮਰੀਜ਼ ਨੂੰ ਕੋਈ ਪਤਾ ਨਹੀਂ ਚਲਦਾ, ਇਸੇ ਤਰ੍ਹਾਂ ਪ੍ਰਮਾਤਮਾ ਨਾਮ ਜਪਣ ਵਾਲਿਆਂ ਨੂੰ ਸੁਖ-ਦੁੱਖ ਤੋਂ ਉੱਚਾ ਕਰ ਦਿੰਦਾ ਹੈ। ਉਨ੍ਹਾਂ ਨੂੰ ਦੁੱਖ ਦਾ ਪਤਾ ਹੀ ਨਹੀਂ ਚਲਦਾ, ਪਰ ਕਰਮਾਂ ਮੁਤਾਬਿਕ ਦੁੱਖ ਭੋਗਿਆ ਵੀ ਜਾਂਦਾ ਹੈ।

ਇਕ ਸੱਜਣ ਨੇ ਤਾਂ ਮੈਨੂੰ ਇਥੋਂ ਤਕ ਵੀ ਕਹਿ ਦਿੱਤਾ ਸੀ ਕਿ ਇਨ੍ਹਾਂ ਕਰਮਾਂ ਦੇ ਰੋਣਿਆਂ ਨੇ ਭਾਰਤ ਵਾਸੀਆਂ ਨੂੰ ਬੜਾ ਸੁਸਤ ਬਣਾ ਦਿੱਤਾ ਹੈ। ਇਸ ਪ੍ਰਾਲਬੱਧ ਦੇ ਰੋਣਿਆਂ ਨੇ ਤਰੱਕੀ ਕਰਨ ਦੀ ਹਿੰਮਤ ਨਹੀਂ ਦਿੱਤੀ। ਮੈਨੂੰ ਉਸ ਨੇ ਇਕ ਦਲੀਲ ਦਿੱਤੀ ਕਿ ਇਕ ਕਿਸਾਨ ਕੋਲ 10 ਏਕੜ ਜ਼ਮੀਨ ਹੋਵੇ ਤੇ ਦੂਸਰੇ ਕੋਲ ਵੀ ਇਤਨੀ ਹੋਵੇ। ਜਿਹੜਾ ਪਹਿਲਾ ਕਿਸਾਨ ਹੈ, ਇਹ ਦੋ ਦਫ਼ਾ ਹਲ ਚਲਾਵੇ, ਸੁਹਾਗਾ ਫੇਰੇ ਤੇ ਪਾਣੀ ਵੀ ਦੇਵੇ, ਵਧੀਆ ਬੀਜ ਬੋਏ, ਹਰ ਤਰ੍ਹਾਂ ਮਿਹਨਤ ਕਰੇ। ਕੁਦਰਤੀ ਗੱਲ ਹੈ, ਫ਼ਸਲ ਬਹੁਤ ਵੱਡੀ ਤੇ ਲਹਿਰਾਉਂਦਾ ਹੋਇਆ ਖੇਤ ਹੋਵੇਗਾ ਤੇ ਜਿਹੜਾ ਦੂਸਰਾ ਕਿਸਾਨ ਹੈ, ਉਹ ਘੱਟ ਮਿਹਨਤ ਕਰੇ, ਇਕੋ ਦਫ਼ਾ ਹਲ ਵਾਹਵੇ, ਸੁਹਾਗਾ ਵੀ ਨਾ ਫੇਰੇ ਤੇ ਜਿਤਨਾ ਜ਼ਰੂਰਤ ਹੈ ਉਤਨਾ ਪਾਣੀ ਵੀ ਨਾ ਪਾਵੇ ਤੇ ਬੀਜ਼ ਵੀ ਵਧੀਆ ਨਾ ਹੋਵੇ ਤੇ ਫਿਰ ਜੇ ਫ਼ਸਲ ਘੱਟ ਹੋਵੇ ਤਾਂ ਪ੍ਰਾਲਬੱਧ ਦਾ ਇਸ ਚੋਂ ਰੋਣਾ ਕੀ ਹੈ? ਇਸ ਵਿਚ ਕਿਸਮਤ ਦਾ ਕੀ ਮਤਲਬ? ਰੱਬ ਨੂੰ ਅੱਗੇ ਕਰਨ ਦੀ ਕੀ ਲੋੜ ਹੈ? ਇਹ ਤਾਂ ਪੁਰਸ਼ਾਰਥ ਦੀ ਗੱਲ ਹੈ, ਉੱਦਮ ਦੀ ਗੱਲ ਹੈ, ਮਿਹਨਤ ਦੀ ਗੱਲ ਹੈ। ਮੈਨੂੰ ਕਹਿਣ ਲੱਗਾ

ਇਸ ਦਲੀਲ ਦਾ ਤੁਹਾਡੇ ਕੋਲ ਕੋਈ ਜਵਾਬ ਹੈ? ਮੈਂ ਕਿਹਾ ਗੱਲ ਇਸ ਤਰ੍ਹਾਂ ਹੈ, ਜਿਸ ਨੇ ਵਧੀਆ ਬੀਜ ਬੋਇਆ, ਸੁਹਾਗਾ ਵੀ ਫੇਰਿਆ, ਪਾਣੀ ਵੀ ਅਨੁਕੂਲ ਦਿੱਤਾ ਤੇ ਜਦ ਫ਼ਸਲ ਪੱਕਣ 'ਤੇ ਆਈ ਤਾਂ ਪੱਕੀ ਫਸਲ ਤੇ ਗੜ੍ਹਾ ਪੈ ਗਿਆ, ਪੱਲੇ ਕੁਝ ਵੀ ਨਹੀਂ ਪਿਆ। ਜਿਸ ਨੇ ਬੀਜ ਘਟੀਆ ਬੋਇਆ, ਪਾਣੀ ਵੀ ਪੂਰਾ ਨਹੀਂ ਦਿੱਤਾ, ਘੱਟ ਮਿਹਨਤ ਕੀਤੀ, ਉਸਨੂੰ ਫਿਰ ਵੀ ਕੁਝ ਫ਼ਸਲ ਮਿਲ ਗਈ। ਮੈਂ ਪੰਜਾਬ ਵਿਚ ਹੀ ਐਸਾ ਕਈ ਵਾਰ ਦੇਖਿਆ, ਸੁਣਿਆ ਹੈ, ਤੇ ਹੈਰਾਨਗੀ ਮੈਨੂੰ ਹੁੰਦੀ ਹੈ, ਇਕ ਖੇਤ ਗੜਿਆਂ ਨਾਲ ਬਿਲਕੁਲ ਤਬਾਹ ਹੋ ਜਾਂਦਾ ਹੈ ਤੇ ਦੂਜਾ ਬੱਚ ਜਾਂਦਾ ਹੈ। ਮੈਂ ਉਸਨੂੰ ਕਿਹਾ ਇਸ ਨੂੰ ਕੀ ਆਖੋਗੇ? ਕਹਿਣ ਲੱਗਾ, ਇਹ ਤਾਂ ਕੁਦਰਤੀ ਗੱਲ ਹੋਈ। ਮੈਂ ਕਿਹਾ, ਤੁਸੀਂ ਇਸਨੂੰ ਕੁਦਰਤੀ ਗੱਲ ਕਹਿ ਦਿਉ, ਅਸੀਂ ਇਸੇ ਨੂੰ ਪ੍ਰਾਲਬੱਧ ਕਹਿ ਦਿੰਦੇ ਹਾਂ, ਗੱਲ ਤਾਂ ਇਕ ਹੀ ਹੈ। ਸਿਰਫ਼ ਮਿਹਨਤ ਦੀ ਗੱਲ ਨਹੀਂ। ਉੱਦਮ ਤੇ ਭਾਗ ਨਾਲ ਧਨ ਲੱਭਦਾ ਹੈ। ਗੁਰੂ ਸਾਹਿਬ ਬਾਣੀ ਵਿਚ ਫ਼ੁਰਮਾਉਂਦੇ ਹਨ:

*'ਭਾਗ ਉਦਿਮ ਲਬਧੵੰ ਮਾਇਆ'*
*(ਅੰਗ 1356)*

ਉੱਦਮ ਕਰਨਾ ਪਰਮ ਧਰਮ ਹੈ, ਪਰ ਭਰੋਸਾ ਪ੍ਰਾਲਬੱਧ 'ਤੇ ਰੱਖਣਾ ਹੈ। ਉੱਦਮ ਤਾਂ ਕਰਨਾ ਹੈ, ਮਿਹਨਤ ਤਾਂ ਕਰਨੀ ਹੈ, ਪਰ ਮਿਲਣਾ ਤਾਂ ਤੁਹਾਨੂੰ ਆਪਣੇ ਕਰਮਾਂ ਮੁਤਾਬਿਕ ਹੀ ਹੈ। ਬਾਰਾਮੂਲਾ ਵਿਚ ਇਕ ਸਿੰਘ ਮੇਰੇ ਕੋਲ ਆ ਕੇ ਜ਼ਾਰੋ ਜ਼ਾਰ ਰੋਣ ਲੱਗ ਪਿਆ ਤੇ ਦੱਸਣ ਲੱਗਾ ਕਿ ਮੈਂ ਸੇਬ ਦੇ ਬਾਗ਼ ਲਏ ਸਨ, ਸਾਰਾ ਸਾਲ ਬਹੁਤ ਖ਼ਰਚ ਕੀਤਾ, ਬਹੁਤ ਮਿਹਨਤ ਕੀਤੀ, ਬੰਦੇ ਰੱਖੇ ਨਿਗਰਾਨੀ ਵਾਸਤੇ ਤਾਂ ਕਿ ਕੋਈ ਪੰਛੀ ਸੇਬ ਨਾ ਖ਼ਰਾਬ ਕਰ ਜਾਵੇ, ਹਰ ਤਰ੍ਹਾਂ ਧਿਆਨ ਰਖਿਆ, ਪਰ ਹੁਣ ਵਕਤ ਆਇਆ ਤਾਂ ਇਤਨੇ ਗੜ੍ਹੇ ਪੈ ਗਏ ਕਿ ਸਾਰੇ ਦੇ ਸਾਰੇ ਸੇਬ ਖ਼ਰਾਬ ਹੋ ਗਏ। ਮੈਂ ਕਰਜ਼ਾ ਲੈ ਕੇ ਰਕਮ ਲਗਾਈ ਸੀ, ਬਈ ਘਰ ਦਾ ਖ਼ਰਚ ਨਿਕਲੇਗਾ, ਪਰ ਹੁਣ ਤਾਂ ਮੇਰੇ ਕੋਲ ਕਰਜ਼ ਮੋੜਨ ਨੂੰ ਵੀ ਪੈਸੇ ਨਹੀਂ ਹਨ, ਮੈਂ ਤਾਂ ਕਰਜ਼ਾਈ ਹੋ ਗਿਆ ਹਾਂ। ਹੁਣ ਇਸ ਨੂੰ ਪ੍ਰਾਲਬੱਧ ਨਹੀਂ ਕਹੋਗੇ ਤਾਂ ਕੀ ਕਹੋਗੇ? ਇਹ ਸਭ ਕਰਮਾਂ ਦੀ ਖੇਡ ਹੈ।

ਸੋ ਪੂਰਬਲਾ ਕਰਮ ਨਹੀਂ ਮਿੱਟਦਾ। ਦੁੱਖ-ਸੁੱਖ ਆਪਣੇ ਕਰਮਾਂ ਮੁਤਾਬਿਕ ਹੀ ਮਿਲਦੇ ਹਨ ਤੇ ਭੋਗਣੇ ਹੀ ਪੈਂਦੇ ਹਨ। ਜੇ ਬਾਜਰਾ ਬੀਜਿਆ ਹੈ ਤਾਂ ਬਾਜਰਾ ਹੀ ਵੱਢਣਾ ਪਏਗਾ। ਕਿੱਕਰਾਂ ਦੇ ਬੂਟੇ ਲਾਏ ਹਨ ਤਾਂ ਅੰਬ ਨਹੀਂ ਮਿਲਣਗੇ। ਅੰਬ ਜੇ ਤੈਨੂੰ ਚਾਹੀਦੇ ਹਨ ਤਾਂ ਤੂੰ ਅੰਬਾਂ ਦੇ ਬੂਟੇ ਲਾ। ਜੇ ਤੈਨੂੰ ਗੁਰੂ ਨੇ ਸੁਤੰਤਰਤਾ ਦਿੱਤੀ ਹੈ ਤਾਂ ਸਾਵਧਾਨ ਹੋ ਕੇ ਕਰਮ ਕਰ। ਕਈ ਕਹਿ ਦਿੰਦੇ ਹਨ ਕਿ ਜਦੋਂ ਪ੍ਰਮਾਤਮਾ ਨਾਮ ਜਪਾਏਗਾ, ਜਪ ਲਵਾਂਗੇ, ਜਦੋਂ ਗੁਰੂ ਚਾਹੇਗਾ ਨੇਕ ਕੰਮ ਕਰ ਲਵਾਂਗੇ, ਜਦੋਂ ਗੁਰੂ ਚਾਹੇਗਾ, ਅੰਮ੍ਰਿਤ ਛਕ ਲਵਾਂਗੇ। ਇਸ ਦਾ ਮਤਲਬ, ਅਜੇ ਗੁਰੂ ਇਹ ਚਾਹੁੰਦਾ ਹੈ ਕਿ ਤੂੰ ਬੁਰੇ ਕੰਮ ਕਰ, ਤੂੰ ਅੰਮ੍ਰਿਤ ਨਾ ਛੱਕ, ਅੰਮ੍ਰਿਤ ਵੇਲੇ ਨਾ ਉਠ, ਨਾਮ ਨਾ ਜਪ-। ਕਈ ਸ਼ਰਾਬ ਪੀਣ ਵਾਲੇ ਕਹਿ ਦਿੰਦੇ ਹਨ ਕਿ ਜਦੋਂ ਗੁਰੂ

ਛਡਾਏਗਾ, ਉਦੋਂ ਛੱਡ ਦਿਆਂਗੇ। ਇਸਦਾ ਮਤਲਬ ਹਾਲੇ ਤੈਨੂੰ ਗੁਰੂ ਆਖਦਾ ਹੈ, ਤੂੰ ਪੀ, ਸਵੇਰੇ ਵੀ ਪੀ ਤੇ ਸ਼ਾਮੀ ਵੀ ਪੀ। ਇਹ ਭੁਲੇਖਾ ਹੈ।

ਤੂੰ ਸ਼ੁੱਭ ਕਰਮ ਕਰ ਜਿਸ ਨਾਲ ਤੈਨੂੰ ਸੁੱਖ ਪ੍ਰਾਪਤ ਹੋਵੇ। ਅਸ਼ੁੱਭ ਕਰਮ ਨਾ ਕਰ ਜਿਸ ਨਾਲ ਤੈਨੂੰ ਦੁੱਖ ਪ੍ਰਾਪਤ ਹੋਣ। ਸ਼ੁੱਭ ਤੇ ਅਸ਼ੁੱਭ ਕਰਮ ਕੀ ਹਨ? ਉਹੀ ਸ਼ੁੱਭ ਕਰਮ ਹੈ, ਜੋ ਦੂਜਿਆਂ ਲਈ ਵੀ ਸ਼ੁੱਭ ਹੋਵੇ ਤੇ ਜਿਹੜੇ ਕਰਮ ਮੇਰੀ ਸੁਰਤ ਨੂੰ ਗਤੀ ਦੇਣ ਪ੍ਰਮਾਤਮਾ ਦੇ ਮਾਰਗ 'ਤੇ। ਜਿਸ ਕਰਮ ਨਾਲ ਦੂਸਰਿਆਂ ਨੂੰ ਚੋਟ ਪਹੁੰਚੇ, ਦੂਸਰੇ ਦਾ ਨੁਕਸਾਨ ਹੋਵੇ, ਕਿਸੇ ਨੂੰ ਚੋਟ ਪਹੁੰਚੇ, ਦੂਜੇ ਦੇ ਕਦਮ ਰੁਕ ਜਾਣ, ਇਹ ਸਭ ਅਸ਼ੁੱਭ ਕਰਮ ਹਨ। ਜੇ ਤੂੰ ਕਿਸੇ ਨੂੰ ਰੁਆਇਆ ਤਾਂ ਤੈਨੂੰ ਵੀ ਰੋਣਾ ਹੀ ਪਵੇਗਾ। ਜੋ ਤੂੰ ਕਰ ਚੁੱਕਿਆ ਹੈਂ ਤੇਰੇ ਸਾਹਮਣੇ ਆਵੇਗਾ, ਤੇ ਭੋਗਣ ਲਈ ਤਿਆਰ ਹੋ ਜਾ। ਰੱਬੀ ਨਿਯਮ। ਗੁਰੂ ਸਾਹਿਬ ਜੀ ਕਹਿੰਦੇ ਹਨ,

'ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥'(ਅੰਗ 474)

ਸੋ ਸ਼ੁਭ ਕਰਮ ਕਰੋ, ਸਾਵਧਾਨ ਹੋ ਕੇ ਕਰਮ ਕਰੋ ਤੇ ਗੁਰੂ ਅੱਗੇ ਅਰਦਾਸ ਕਰੋ ਕਿ ਚੰਗੀ ਮਤ ਦਿਉ, ਤਾਂ ਕਿ ਸ਼ੁਭ ਕਰਮ ਬੀਜ ਸਕੀਏ।

*'ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥'*

 (ਅੰਗ ੬੪੧)

